

ੴ ਸਤਿਗੁਰ ਪ੍ਰਸਾਦਿ ॥



106

ਕਲਜੁਗ ਬਾਬੇ ਤਾਰਿਆ ਸਤਿਨਾਮ ਪੜ੍ਹ ਮੰਤਰ ਸੁਣਾਇਆ

# ਕਲਿਜੁਗ ਬਾਬੇ ਤਾਰਿਆ

ਗੁਰੂ ਨਾਨਕ ਮਿਸ਼ਨ ਪਟਿਆਲਾ ।

30 ਪੈਸੇ

# ਕਲਜੁਗ ਬਾਬੇ ਤਾਰਿਆ

ਗੁਰੂ ਨਾਨਕ ਦੇਵ ਜੀ ਨੇ ਦੇਸ ਦੀ ਅਪਨੇ ਸਮੇਂ ਦੀ ਤਸਵੀਰ ਅਧੀ ਸਤਰ 'ਕੂੜੁ ਫਿਰੈ ਪਰਧਾਨੁ ਵੇ ਲਾਲੋ' ਅੰਦਰ ਖਿਚੀ ਹੈ, ਅਤੇ ਇਸ ਦੀ ਵਿਆਖਿਆ 'ਜੋਰੀ ਮੰਗੈ ਦਾਨੁ' ਅਗਦੁ ਪੜ੍ਹੈ ਸੈਤਾਨੁ' ਅੱਤੇ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਏ ਵੇ ਲਾਲੋ' ਲਿਖ ਕੇ ਕੀਤੀ ਹੈ। ਜਦੋਂ ਰਾਜ ਤੇ ਸਮਾਜ ਦੇ ਮੁਖੀ ਧੱਕੇ ਖੋਰ ਅਤੇ ਸ਼ੈਤਾਨ ਹੋ ਜਾਣ ਤਾਂ ਪਰਜਾ ਦਾ ਭ੍ਰਿਸ਼ਟਾਚਾਰੀ ਅਤੇ ਸਮੁਚਾ ਵਾਤਾਵਰਣ ਕੂੜ ਕੁਸੱਤ ਵਾਲਾ ਹੋ ਜਾਣਾ ਕੋਈ ਅਸਚਰਜ ਗੱਲ ਨਹੀਂ। ਲੀਡਰ ਜਾਂ ਆਗੂ ਹਰ ਗੱਲ ਵਿਚ ਸਾਧਾਰਨ ਜਨਤਾ ਦੀ ਅਗਵਾਈ ਕਰਿਆ ਕਰਦੇ ਹਨ। ਹਰ ਨੇਕੀ ਬਦੀ ਉਥੇ ਜੰਮਦੀ ਅਤੇ ਰੁਖ ਦੇ ਤਣੇ ਦੀਆਂ ਬੇਅੰਤ ਜੜ੍ਹਾਂ ਤੇ ਸ਼ਾਖਾ ਵਾਂਗ ਆਲੇ ਦੁਆਲੇ ਨੂੰ ਅਪਨੀ ਲਪੇਟ ਵਿਚ ਲੈ ਲੈਂਦੀ ਹੈ। ਪੰਜਾਬੀ ਦਾ ਪਰਚੱਲਤ ਅਖਾਣ ਹੈ 'ਯਥਾ ਰਾਜਾ ਤਥਾ ਪਰਜਾ'-ਜੇ ਕਰ ਹਾਕਮ ਜਾਂ ਆਗੂ ਭ੍ਰਿਸ਼ਟਾਚਾਰੀ ਹੋ ਜਾਣ ਤਾਂ ਜਨਤਾ ਭੀ ਉਸੇ ਰਾਹੇ ਤੁਰ ਪੈਂਦੀ ਹੈ, ਇਸ ਲਈ ਜਨਤਾ ਦੇ ਸੁਧਾਰ ਦਾ ਨਿਰਭਰ ਉਸ ਦੇ ਆਗੂਆਂ ਦੇ ਸੁਧਾਰ ਤੇ ਹੁੰਦਾ ਹੈ ਇਸੇ ਲਈ ਸਿਆਣਿਆਂ ਨੇ ਕਿਹਾ ਹੈ 'ਚੋਰ ਨੂੰ ਨ ਮਾਰੋ, ਚੋਰ ਦੀ ਮਾਂ ਨੂੰ ਮਾਰੋ'। ਸਾਡੇ ਅਜ ਦੇ ਸੁਧਾਰ ਅਸਫਲ ਰਹਿਣ ਦਾ ਕਾਰਨ ਇਹੋ ਹੈ ਕਿ ਅਸੀਂ ਹੇਠੋਂ ਉਪਰ ਨੂੰ ਜਾਣਾ ਲੋੜਦੇ ਹਾਂ ਜਦੋਂ ਕਿ ਜ਼ਰੂਰਤ ਉਪਰ ਦੀ ਸੁਧਾਈ ਦੀ ਹੈ।

ਗੁਰੂ ਨਾਨਕ ਦੇਵ ਜੀ ਨੇ ਹਰ ਗ਼ਲਤ ਅਤੇ ਨੀਵੇਂ ਵਿਸ਼ਵਾਸ਼ ਅਤੇ ਵਰਤਾਰੇ ਨੂੰ ਉਪਰੋਂ ੨ ਛਾਂਗਣ ਦੀ ਬਜਾਏ ਜੜ੍ਹ ਤੋਂ ਉਖੇੜਨ ਦੀ ਕੋਸ਼ਸ਼ ਕੀਤੀ। ਭਾਵੇਂ ਸਾਧਾਰਨ ਅਤੇ ਨੀਵੇਂ ਤੋਂ ਨੀਵੇਂ ਮਨੁਖਾਂ ਭੀ ਆਪ ਦੇ ਪਿਆਰ ਦੀ ਠੰਡੀ ਛਾਂ ਮਾਣੀ, ਪਰ ਆਪ ਉਨ੍ਹਾਂ ਥਾਈਂ ਅਤੇ ਜਨਤਾ ਦੇ ਉਨ੍ਹਾਂ ਮੁਖੀਆਂ ਪਾਸ ਉਚੇਚੇ ਤੌਰ ਗਏ ਜਿਥੇ ਕਲਜੁਗੀ ਵਰਤਾਰਾ ਤੀਖਣ ਰੂਪ ਵਿਚ ਵਰਤਦਾ ਸੀ ਅਤੇ ਜੋ ਸਾਰੀਆਂ ਬੁਰਾਈਆਂ ਦੀ ਜੜ੍ਹ ਸਨ। ਆਪ ਨੇ ਹਰਿਦੁਆਰ, ਕੁਰਖੇਤਰ, ਕਾਂਸ਼ੀ, ਜਗਨ ਨਾਥ, ਗੋਰਖਮਤੇ, ਮੱਕਾ ਬਗ਼ਦਾਦ, ਹਸਨ ਅਬਦਾਲ, ਸਿਆਲਕੋਟ ਆਦਿ ਅਨੇਕ ਥਾਵਾਂ ਤੇ ਪੁਜ ਕੇ ਗ਼ਲਤ ਵਿਸ਼ਵਾਸ਼ਾਂ ਨੂੰ ਸੋਧਨ ਦਾ ਜਤਨ ਹੀ ਨਹੀਂ ਕੀਤਾ ਬਲਕਿ ਸਮਾਜ ਦੇ ਮੁਖੀਆਂ ਬ੍ਰਾਹਮਣਾਂ, ਪੰਡਤਾਂ ਮੌਲਾਣਿਆਂ ਕਾਜ਼ੀਆਂ ਸ੍ਰੇਮਣੀ ਸਿੱਧਾਂ ਜੋਗੀਆਂ ਕਾਲੇ ਇਲਮ ਦੇ ਸੰਚਾਲਕਾਂ ਅਤੇ ਸਮੇਂ ਦੇ ਬਾਦਸ਼ਾਹਾਂ ਰਾਜਿਆਂ ਹਾਕਮਾਂ ਨੂੰ ਮਿਲਕੇ ਸਹੀ ਸੇਧਾਂ ਦਿਤੀਆਂ। ਇਹ ਟ੍ਰੈਕਟ ਗੁਰੂ ਨਾਨਕ ਦੀਆਂ ਦਿਤੀਆਂ ਅਜੇਹੀਆਂ ਕੁਝ ਸੇਧਾਂ ਦਾ ਨਿਮਾਣਾ ਜੇਹਾ ਜਤਨ ਹੈ।

ਸਕੱਤਰ

ੴ ਸਤਿਗੁਰ ਪ੍ਰਸਾਦਿ ॥

# ਕਲਿਜੁਗ ਬਾਬੇ ਤਾਰਿਆ

ਪੁਰਾਤਨ ਭਾਰਤੀ ਵਿਦਵਾਨਾਂ ਨੇਂ ਸਮੇਂ ਦੀ ਚਾਰ ਹਿਸਿਆਂ (ਜੁਗਾਂ) : ਸਤਜੁਗ ਤ੍ਰੇਤਾ, ਦੁਆਪਰ ਤੇ ਕਲਜੁਗ ਵਿਚ ਵੰਡ ਕੀਤੀ ਹੋਈ ਸੀ। ਹਰ ਜੁਗ ਦਾ ਅਪਨਾ ੨ ਸਮਾਂ ਨਿਸ਼ਚਤ ਸੀ ਜੋ ਕਈ ੨ ਹਜ਼ਾਰ ਬਰਸ ਤਕ ਚਲਿਆ ਜਾਂਦਾ ਸੀ ਅਤੇ ਹਰ ਜੁਗ ਦੇ ਲੋਕਾਂ ਦੇ ਲੱਛਣ ਆਪੇ ਆਪ ਮੰਨੇ ਗਏ ਹੋਏ ਸਨ। ਗੁਰੂ ਜੀ ਨੇ ਅਜੇਹੇ ਪੁਰਾਤਨ ਵਿਸ਼ਵਾਸ਼ ਦਾ ਹਵਾਲਾ ਕਈ ਜਗਾ ਬਾਣੀ ਅੰਦਰ ਦਿਤਾ ਹੈ। ਆਸਾ ਦੀ ਵਾਰ ਦੇ ਤੇਰੁਵੇਂ ਸਲੋਕ ਵਿਚ ਇਸ ਲੋਕ ਵਿਸ਼ਵਾਸ਼ ਦਾ ਨਿਰਨਾ ਸੰਖੇਪ ਰੂਪ ਵਿਚ ਇਉਂ ਕੀਤਾ ਹੈ :

'ਨਾਨਕ ਮੇਰ ਸਰੀਰ ਕਾ ਇਕੁ ਰਥੁ ਇਕ ਰਥਵਾਹੁ
ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ
ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ
ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ
ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ
ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ'

ਏਥੇ ਅਸਾਂ ਕੇਵਲ ਇਹ ਵਿਚਾਰਨਾ ਹੈ ਕਿ ਕਲਜੁਗ ਵਾਲੇ ਲੋਕ ਸੰਕਲਪ (Concept) ਦਾ ਨਿਰਨਾ ਸਤਿਗੁਰੂ ਕਿਵੇਂ ਕਰਦੇ ਹਨ। ਗੁਰੂ ਜੀ ਕਲਜੁਗ ਨੂੰ ਅੱਗ ਦੇ ਮਚਦੇ ਭਾਂਬੜ ਦੀ ਤੁਲਨਾ ਦੇ ਦੇ ਹੋਇ ਕਹਿੰਦੇ ਹਨ ਕਿ ਇਹ ਭਾਂਬੜ ਕੇਵਲ ਇਕੋ ਥਾਂ ਤੇ ਨਹੀਂ ਮੱਚ ਰਿਹਾ, ਬਲਕਿ ਇਸ ਦੀ ਪਹੁੰਚ ਦੌੜ ਫਿਰਦੇ ਰਥ ਦੀ ਨਿਆਈ ਹਰ ਥਾਂ ਤੇ ਹੈ ਜਿਸ ਕਰਕੇ ਸਾਰਾ ਸੰਸਾਰ ਹੀ ਭਾਂਬੜ ਵਾਂਙੂ ਮੱਚ

ਰਿਹਾ ਹੈ। ਕੂੜ ਇਸ ਰਥ ਦਾ ਰਥਵਾਨ ਹੈ ਜੋ ਰਥ ਨੂੰ ਸਭ ਥਾਈਂ ਭਜਾਈ ਫਿਰਦਾ ਹੈ। ਗੁਰੂ ਜੀ ਨੇ ਇਸ ਅਲੰਕਾਰ ਵਿਚ ਪਾ ਕੇ ਕਲਜੁਗ ਦਾ ਭਿਆਣਕ ਚਿੱਤਰ ਚਿਤਰਿਆ ਹੈ ਕਿ ਕਿਸ ਤਰਾਂ ਸਾਰੇ ਸੰਸਾਰ ਅੰਦਰ ਤ੍ਰਿਸ਼ਨਾ ਰੂਪ ਅੱਗ (ਪ੍ਰਾਪਤ ਕਰ ਲੈਣ ਦੀ ਲਾਲਸਾ) ਏਨੀ ਵਧ ਚੁਕੀ ਹੈ ਕਿ ਹੱਕ ਨਾ ਹੱਕ ਦੀ ਪਛਾਣ ਹੀ ਨਹੀਂ ਰਹੀ ਅਤੇ ਕੂੜ ਦੇ ਆਸਰੇ ਹਰ ਪ੍ਰਾਪਤੀ ਕੀਤੀ ਜਾਂਦੀ ਹੈ। ਸੋ ਕਲਜੁਗ ਦੀ ਪਹਿਲੀ ਨਿਸ਼ਾਨੀ ਸਮੁਚੇ ਸੰਸਾਰ ਅਥਵਾ ਸਾਰੀ ਮਨੁਖਤਾ ਦਾ ਤ੍ਰਿਸ਼ਨਾ ਦੇ ਭਾਂਬੜਾਂ ਅੰਦਰ ਸੜਦੇ ਹੋਣਾ ਹੈ।

ਇਕ ਹੋਰ ਨਿਸ਼ਾਨੀ ਕਲਜੁਗ ਅੰਦਰ ਮਨੁਖ ਦੀ ਨਿਜੀ ਦਸ਼ਾ ਦਾ ਕੁਤੇ ਦੀ ਨਿਆਂਈਂ ਹੋਣਾ ਹੈ:

'ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ
ਕੂੜ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ' (ਵਾਰ ਸਾਰੰਗ)

ਅਰਥਾਤ ਕਲਜੁਗ ਆ ਗਿਆ ਹੈ ਇਸ ਦਾ ਮੂੰਹ ਕੁਤੇ ਦਾ ਹੈ ਅਤੇ ਮੁਰਦੇ ਖਾਣਾ ਇਸ ਦਾ ਆਹਾਰ ਹੈ। ਜਿਸ ਤਰਾਂ ਕੁਤਾ ਸਦਾ ਹੀ ਹਲਕ ਹਲਕ ਕਰਦਾ ਅਤੇ ਜੋ ਸਾਮ੍ਹਣੇ ਆਵੇ ਭੱਖੀ ਤੁਰਿਆ ਜਾਂਦਾ ਹੈ ਅਤੇ ਉਸ ਦੀ ਬਿਰਤੀ ਨੂੰ ਰਜ ਨਹੀਂ ਆਉਂਦਾ, ਇਸੇ ਵਾਂਙ ਹਰ ਮਨੁਖ ਦੀ ਬਿਰਤੀ ਕੁਤਿਆਂ ਵਾਲੀ ਹੋ ਗਈ ਹੈ ਅਤੇ ਮੁਰਦਾਰ ਅਥਵਾ ਦੂਸਰੇ ਦੀ ਮਾਰੀ ਮਾਰ ਨੂੰ ਖਾਣ ਦਾ ਰਾਹ ਇਸ ਨੇ ਫੜ ਲਿਆ ਹੋਇਆ ਹੈ। ਅਪਨੀ ਕੀਤੀ ਮੇਹਨਤ ਉਪਰ ਕਿਸੇ ਦਾ ਸਿਦਕ ਨਹੀਂ ਖਲੋਂਦਾ। ਗੱਲ ੨ ਵਿਚ ਕੂੜ ਬੋਲਣਾ ਅਤੇ ਕੁਤੇ ਵਾਂਗ ਹਰ ਕਿਸੇ ਨੂੰ ਭਉਂਕਨਾ ਇਸ ਦਾ ਵਿਹਾਰ ਬਣ ਗਿਆ ਹੈ ਤੇ ਧਰਮ ਨਿਆਂ ਵਾਲੀ ਗੱਲ ਖਤਮ ਹੋ ਗਈ ਹੈ।
ਫਿਰ ਆਪ ਫੁਰਮਾਉਂਦੇ ਹਨ:

'ਕਲੀ ਅੰਦਰਿ ਨਾਨਕਾ ਜਿੰਨਾ ਦਾ ਅਉਤਾਰੁ
ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ'
(ਵਾਰ ਬਿਹਾਗੜਾ)

ਅਰਥਾਤ ਇਹ ਐਸਾ ਸਮਾ ਹੈ ਕਿ ਇਸ ਅੰਦਰ ਸਾਰੀ ਉਪਜ ਹੀ ਜਿੰਨਾਂ ਦੀ ਹੈ। ਸਭ ਕੋਈ ਭੂਤਾਂ ਦੀ ਤਰਾਂ ਮਨੁਖ ਨੂੰ ਚਮੜਿਆ ਹੋਇਆ ਹੈ, ਧੀਆਂ ਪੁੱਤਰ ਭੀ ਜਿੰਨ

ਹਨ ਕਿਉਂਕਿ ਇਨ੍ਹਾਂ ਦੀ ਮੋਹ ਮਮਤਾ ਅੰਦਰ ਬੱਧਾ ਮਨੁਖ ਛੁੱਟ ਨਹੀਂ ਸਕਦਾ, ਅਤੇ ਘਰ ਦੀ ਤੀਵੀਂ ਸਾਰੇ ਜਿੰਨਾ ਦੀ ਸਰਦਾਰ ਹੈ। ਪੁਤੱਰਾਂ ਧੀਆਂ ਦੇ ਤਾਂ ਕੇਵਲ ਮੋਹ ਅੰਦਰ ਮਨੁਖ ਬੱਧਾ ਵਿਚਰਦਾ ਹੈ ਪ੍ਰੰਤੂ ਘਰ ਦੀ ਇਸਤ੍ਰੀ ਮੋਹ ਅਤੇ ਕਾਮ ਦੇ ਵਿਕਾਰਾਂ ਨੂੰ ਉਤੇਜਤ ਕਰਦੀ ਹੈ। ਇਸ ਤਰਾਂ ਮਨੁਖ ਦਾ ਸਾਰਾ ਵਾਸਾ ਜਿੰਨਾਂ ਵਿਚ ਹੋਇਆ ੨ ਹੈ। ਜਿਸ ਮਨੁਖ ਨੂੰ ਜਿੰਨ ਚੰਮੜ ਜਾਣ, ਉਸ ਦਾ ਛੁਟਕਾਰਾ ਮੁਸ਼ਕਲ ਹੋ ਜਾਂਦਾ ਹੈ ਇਉਂ ਹੀ ਧੀਆ ਪੁਤੱਰਾਂ ਤੇ ਇਸਤਰੀ ਏਨੇ ਡਾਢੇ ਹਨ ਕਿ ਮਨੁਖ ਇਨਾਂ ਦੇ ਮੋਹ ਮਮਤਾ ਤੋਂ ਛੁਟ ਨਹੀਂ ਸਕਦਾ।

ਗੁਰੂ ਅੰਗਦ ਦੇਵ ਜੀ ਭੀ ਕਲਜੁਗ ਦਾ ਨਕਸ਼ਾ ਇਉਂ ਖਿਚਦੇ ਹਨ :

'ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ' (ਵਾਰ ਮਲਾਰ)

ਸਭ ਥਾਈਂ ਕੂੜ ਪਰਧਾਨ ਹੋ ਰਿਹਾ ਹੈ, ਅਣਹੋਈ ਨੂੰ ਹੋਈ ਅਤੇ ਹੋਈ ਨੂੰ ਅਣਹੋਈ ਪ੍ਰਗਟ ਕੀਤਾ ਜਾ ਰਿਹਾ ਹੈ, ਮੰਗਤੇ ਨੂੰ ਪਾਤਸ਼ਾਹ, ਮੂਰਖ ਨੂੰ ਪੰਡਤ, ਅੰਨ੍ਹੇ ਨੂੰ ਪਾਰਖੂ ਅਤੇ ਇਲਤੀ ਨੂੰ ਚੌਧਰੀ ਕਹਿ ਕੇ ਬੁਲਾਇਆ ਜਾਂਦਾ ਹੈ ਇਹ ਹੈ ਕਲਜੁਗ ਦਾ ਇਨਸਾਫ।

ਰਾਗ ਰਾਮਕਲੀ ਦੇ ਇਕ ਸ਼ਬਦ ਅੰਦਰ ਗੁਰੂ ਨਾਨਕ ਦੇਵ ਕਲਜੁਗ ਅੰਦਰ ਲੋਕਾਂ ਦੀ ਸਮਾਜਕ ਦਸ਼ਾ ਦਾ ਨਿਰਨਾ ਕਰਦੇ ਹੋਏ ਦਸਦੇ ਹਨ :

'ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ'

ਅਰਥਾਤ ਧਿੰਙਾ ਜ਼ੋਰੀ (ਧੱਕਾ) ਕਰਨ ਵਾਲਾ ਸਮਾਜ ਅੰਦਰ ਪਰਵਾਣ ਸਮਝਿਆ ਜਾਂਦਾ ਹੈ (ਉਸ ਨੂੰ ਸ਼ਾਬਾਸ਼ ਮਿਲਦੀ ਹੈ) ਇਹ ਕਲਜੁਗ ਦਾ ਸਮਾਜਕ ਲਛਣ ਹੈ।

ਫਿਰ ਹੋਰ : 'ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ
ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ

ਆਖੁ ਗੁਣਾ ਕਲਿ ਆਈਐ
ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ
ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ।'

ਅਰਥਾਤ ਕਲਜੁਗ ਦੀਆਂ ਏਹੋ ਨਿਸ਼ਾਨੀਆਂ ਹਨ ਕਿ ਭਲਾ ਕਰਦੇ ਦਾ ਬੁਰਾ ਹੁੰਦਾ ਹੈ, ਮਿਹਨਤੀ ਦੇ ਪੱਲੇ ਮੇਹਨਤ ਨਹੀਂ ਪੈਂਦੀ (ਕੀਤੀ ਘਾਲ ਅਜਾਈਂ ਚਲੀ ਜਾਂਦੀ ਹੈ) ਅਤੇ ਨਾਮਵਰੀ ਦਾ ਕੰਮ ਕਰਨ ਵਾਲੇ ਧਰਮੀ ਲੋਕਾਂ ਦੀ ਬਦਨਾਮੀ ਕੀਤੀ ਜਾਂਦੀ ਹੈ। ਵਡਿਆਉਣ ਯੋਗ ਲੋਕਾਂ ਦੇ ਮਥੇ ਖੁਆਰ ਹੋਣਾ ਲਿਖਿਆ ਹੈ ਅਤੇ ਕਮੀਨੇ ਨਿਸ਼ੰਗ ਹੋ ਕੇ ਫਿਰਦੇ ਹਨ। ਜੇ ਕੋਈ ਇੱਜ਼ਤਦਾਰ ਆਦਮੀ ਕਿਸੇ ਅੜਾਉਣੀ ਅੰਦਰ ਫਸ ਜਾਵੇ ਤਾਂ ਉਸ ਦਾ ਨਮਕ ਖਾਣ ਵਾਲੇ ਉਸ ਦੇ ਟਹਿਲੀਏ ਹੀ ਉਸ ਦੀ ਤਬਾਹੀ ਦਾ ਕਾਰਨ ਬਣ ਜਾਂਦੇ ਹਨ।

ਜਦੋਂ ਸਾਰਾ ਲੋਕ ਵਰਤਾਰਾ ਐਸਾ ਹੋ ਜਾਏ ਤਾ ਲੋਕ ਅਪਣੀਆਂ ਕਰਤੂਤਾਂ (ਅਉਗਣਾਂ) ਨੂੰ ਤਾਂ ਵੇਖਦੇ ਨਹੀਂ ਤੇ ਕਹਿਣ ਲਗੇ ਜਾਂਦੇ ਹਨ 'ਬਸ, ਕਲਜੁਗ ਆ ਗਿਆ ਹੈ, ਪਿਛਲੇ ਜੁਗਾਂ ਵਾਲਾ ਧਰਮ ਨਿਆਂ ਕਿਧਰੇ ਦਿਸਦਾ ਨਹੀਂ ਹੁਣ ਤਾਂ ਰੱਬ ਹੀ ਸਤਿਜੁਗ ਵਰਤਾਏ ਤਾਂ ਕੁਝ ਹੋ ਸਕਦਾ ਹੈ।' ਇਸ ਕਲਜੁਗ ਅੰਦਰ ਘਰ ਘਰ ਕਲਹ ਵਰਤ ਰਹੀ ਹੈ ਜਿਸ ਦੇ ਫੈਸਲੇ ਲਈ (ਧਰਮ ਨਿਆਂ ਨਹੀਂ ਬਲਕਿ ਸ਼ਰਹ (ਕਾਨੂੰਨ) ਪ੍ਰਧਾਨ ਹੈ। ਕਾਨੂੰਨ ਦੀ ਵਿਆਖਿਆ (interpretation) ਕਾਜ਼ੀ (ਜਜ ਜਾਂ ਮੈਜਿਸਟ੍ਰੇਟ) ਦੇ ਹਥ ਹੈ ਲੋਕਾਂ ਵਾਸਤੇ ਕਾਜ਼ੀ ਰੱਬ ਰੂਪ (ਕ੍ਰਿਸ਼ਨ) ਹੈ ਜਿਸ ਦੇ ਨਿਆਂ ਉਪਰ ਮੀਨ ਮੇਖ ਕਰਨ ਦਾ ਕਿਸੇ ਨੂੰ ਹੱਕ ਨਹੀਂ। ਫਿਰ ਸਮਾਜ ਨੇ ਕਲਜੁਗ ਦੇ ਪ੍ਰਭਾਵ ਤੋਂ ਬਚਣ ਦਾ ਸਾਧਨ ਬ੍ਰਹਮਾ ਦੇ ਰਚੇ ਅਥਰਬਣ ਵੇਦ (ਕਲਿ ਮਹਿ ਬੇਦੁ ਅਥਰਬਣ ਹੂਆ) ਨੂੰ ਮੰਨਿਆ ਹੋਇਆ ਹੈ ਜਿਸ ਵਿਚ ਕਰਮ ਕਾਂਡ ਅਤੇ ਭਾਂਤ ਭਾਂਤ ਦੀਆਂ ਰਸਮਾਂ ਰੀਤਾਂ (rituals) ਦੀ ਵਡਿਆਈ ਗਾਈ ਹੈ ਅਥਵਾ ਕਲਜਗ ਅੰਦਰ ਅਥਰਬਣ ਵੇਦ ਹੀ ਸਮਾਜ ਦਾ ਇਕੋ ਇਕ ਸਹੀ ਗਾਈਡ ਹੈ ਜਿਸ ਅਨੁਸਾਰ ਰੀਤਾਂ ਰਸਮਾ (rituals) ਕਰ ਲੈਣਾ ਹੀ ਮੰਦ ਕਰਮਾਂ ਦੇ ਭੋਗ (ਸਜ਼ਾ ਆਦ) ਤੋਂ ਛੁਟਕਾਰਾ ਦਿਵਾ ਸਕਣ ਦੇ ਸਮਰੱਥ ਸਮਝਿਆ ਗਿਆ ਹੈ।

ਰਾਜ ਪ੍ਰਬੰਧ ਉਪਰ ਪਏ ਕਲਜੁਗ ਦੇ ਪਭਾਵ ਨੂੰ ਸਤਿਗੁਰੂ ਇਉਂ ਕਥਦੇ ਹਨ :-

'ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖੁ ਕਰਿ ਉਡਰਿਆ
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ' (ਵਾਰ ਮਾਝ)

ਅਰਥਾਤ ਕਲਜੁਗ ਛੁਰੀ ਦੀ ਨਿਆਈਂ ਹੈ ਜਿਸ ਛੁਰੀ ਨੂੰ ਦੇਸ ਦੇ ਹਾਕਮ ਰਾਜੇ ਕਸਾਈਆਂ ਵਾਂਙੂ ਚਲਾਉਂਦੇ ਹਨ, ਧਰਮ ਨਿਆਂ ਖੰਭ ਲਗਾ ਕੇ ਉਡ ਚੁਕਾ ਹੈ। ਸਾਰੇ ਰਾਜ ਉਪਰ ਕੂੜ ਇਉਂ ਛ ਇਆ ਹੋਇਆ ਹੈ ਜਿਵੇਂ ਮਸਿਆ ਦੀ ਰਾਤ ਨੂੰ ਹਨੇਰਾ ਪਸਰਿਆ ਹੁੰਦਾ ਹੈ ਅਤੇ ਸਚ ਰੂਪ ਚੰਦ੍ਰਮਾ ਅਕਾਸ਼ ਤੋਂ ਅਲੋਪ ਹੋ ਗਿਆ ਹੈ ਅਥਵਾ ਰਾਜ ਸ੍ਰਕਾਰਾਂ ਦਾ ਸਮੁਚਾ ਵਰਤਾਰਾ ਕੂੜ ਕੁਸੱਤ, ਅਧਰਮ ਅਤੇ ਅਨਿਆਂ ਵਾਲਾ ਹੈ ਅਤੇ ਮੁਰਦਾ (ਸਾਹਸ ਹੀਨ) ਹੋ ਚੁਕੀ ਪਰਜਾ ਉਪਰ ਜ਼ੋਰ ਜ਼ੁਲਮ ਦੀ ਛੁਰੀ ਇਉਂ ਚਲਦੀ ਹੈ ਜਿਵੇਂ ਕਸਾਈ ਦੀ ਮੋਏ ਹੋਏ ਡੰਗਰ ਉਪਰ, ਸਚਾਈ ਤਥਾ ਧਰਮ ਵੇਖਣ ਮਾਤਰ ਭੀ ਨਹੀਂ ਰਹੇ।

ਇਹ ਸਾਰਾ ਨਿਰਨਾ ਹੈ ਉਸ ਦਸ਼ਾ ਦਾ ਜੋ ਸਮੁਚੇ ਸੰਸਾਰ ਦੀ, ਵਿਅਕਤੀ ਗਤ ਰੂਪ ਵਿਚ ਹਰ ਮਨੁਖ ਦੀ, ਮਨੁਖਾਂ ਦੇ ਸਮਾਜ ਦੀ ਅਤੇ ਹਕੂਮਤ ਜਾਂ ਰਾਜ ਦੀ ਹੋ ਜਾਇਆ ਕਰਦੀ ਹੈ ਜਦੋਂ ਸੰਸਾਰ ਤੇ ਕਲਜੁਗ ਵਰਤਿਆ ਹੋਵੇ। ਪੁਰਾਤਨ ਵਿਸ਼ਵਾਸ਼ ਅਨੁਸਾਰ ਜਦੋਂ ਕਲਜੁਗ ਦਾ ਪਹਿਰਾ ਆ ਜਾਏ ਤਾਂ ਲੋਕ ਦਸ਼ਾ ਅਪਨੇ ਆਪ ਅਜੇਹੀ ਹੋ ਜਾਂਦੀ ਹੈ। ਉਸ ਵਿਚਾਰ ਅਨੁਸਾਰ ਲੋਕਾਂ ਦਾ ਇਸ ਵਿਚ ਕੋਈ ਦੋਸ਼ ਨਹੀਂ, ਦੋਸ਼ ਹੈ ਤਾਂ ਸਮੇਂ ਤਥਾ ਕਲਜੁਗ ਦਾ, ਜਿਸ ਦੇ ਆਉਣ ਕਾਰਨ ਲੋਕ ਸੁਭਾਉ ਐਸੇ ਹੋ ਜਾਂਦੇ ਹਨ।

ਗੁਰੂ ਜੀ ਅਜੇਹੇ ਲੋਕ ਵਿਸ਼ਵਾਸ਼ ਨੂੰ ਸਵੀਕਾਰ ਨਹੀਂ ਕਰਦੇ। ਆਪ ਫੁਰਮਾਉਂਦੇ ਹਨ :

'ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ
ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ' (ਰਾਮ ਕਲੀ)

ਅਰਥਾਤ ਓਹੀ ਚੰਦ ਤੇ ਓਹੀ ਤਾਰੇ ਹੁਣ ਚੜਦੇ ਹਨ ਓਹੀ ਸੂਰਜ ਤਪਦਾ ਹੈ ਓਹੀ ਧਰਤੀ ਤੇ ਓਹੀ ਪਉਣ ਵਗਦੀ ਹੈ ਜੋ ਪਹਿਲੇ ਜੁਗਾਂ ਸਮੇਂ ਸੀ, ਤਾਂ ਇਹ ਕਿਵੇਂ ਮੰਨਿਆ ਜਾਏ ਕਿ ਜੁਗ ਬਦਲ ਜਾਣ ਨਾਲ ਜੀਵਾਂ ਦੀ ਬੁਧੀ ਬਦਲ ਗਈ ਹੈ।

ਇਹ ਗੱਲ ਤਾਂ ਸਹਿਜੇ ਹੀ ਅਜ਼ਮਾਈ ਜਾ ਸਕਦੀ ਹੈ : 'ਜੀਵਨ ਤਲਬ ਨਿਵਾਰਿ' ਅਰਥਾਤ ਜ਼ਿੰਦਗੀ ਦੀਆਂ ਖਾਹਸ਼ਾਂ (ਤਲਬ) ਨੂੰ ਦੂਰ ਕਰਦਿਓ ਕਲਜੁਗ ਆਪੇ ਚਲਾ ਜਾਵੇਗਾ। ਸਤਿਗੁਰੂ ਕਹਿੰਦੇ ਹਨ, ਸਮਾਂ ਨ ਕਦੀ ਮਾੜਾ ਹੁੰਦਾ ਹੈ ਨ ਚੰਗਾ, ਮਾੜੀ ਚੰਗੀ ਤਾਂ ਮਨੁਖ ਦੀ ਸੋਚਨੀ (thinking) ਅਤੇ ਕਰਣੀ ਹੈ-ਜੇ ਕਰ ਮਨੁਖ ਸਹੀ ਤੌਰ ਸੋਚਣ ਲਗ ਜਾਣ ਤਾਂ ਸਭ ਕੁਝ ਅਪਨੇ ਆਪ ਠੀਕ ਹੋ ਜਾਵੇਗਾ 'ਬੁਧ ਬਦਲੀ ਸਿਧ ਪਾਈ'। ਸਤਿਜੁਗ ਦੇ ਏਹੋ ਲਛਣ ਹਨ ਨਾਂਹ, ਕਿ

'ਸਤਜੁਗਿ ਸਚੁ ਕਹੈ ਸਭੁ ਕੋਈ' (ਰਾਮਕਲੀ ਮ: ੩)

ਅਰਥਾਤ ਜਿਸ ਸਮੇਂ ਸਭ ਲੋਕ ਸਚ ਵਾਲਾ ਵਰਤਾਰਾ ਵਰਤਣ, ਓਹੀ ਸਤਿਜੁਗ ਹੁੰਦਾ ਹੈ। ਜਦੋਂ ਲੋਕ ਸਚ ਨੂੰ ਛਡ ਕੇ ਕੂੜ ਦੇ ਲੜ ਲਗ ਜਾਣ, ਅਤੇ ਹਰ ਸਵੇਰ ਨੂੰ ਯਾ ਦਗ਼ਾ ਪੀਰ ਤੇਰਾ ਆਸਰਾ ਈ' ਕਹਿ ਕੇ ਘਰੋਂ ਬਾਹਰ ਪੈਰ ਪਾਉਣ, ਤਾਂ ਕਲਜੁਗ ਵਰਤਣ ਵਿਚ ਕੀ ਕਸਰ ਰਹਿ ਗਈ? ਇਹੋ 'ਦਗ਼ਾ ਪੀਰ' ਹੀ ਸਭ ਕਿਸੇ ਦਾ ਇਸ਼ਟ ਬਣ ਚੁਕਾ ਹੁੰਦਾ ਹੈ ਜਦੋਂ ਲੋਕ ਹਲਕੇ ਕੁਤੇ ਵਾਂਙ ਗਿਠ ਪਕੀ ਜੀਭ ਲਮਕਾਈ ਹਰਲ ੨ ਕਰਦੇ ਭਜੇ ਫਿਰਦੇ ਹੋਣ ਅਤੇ ਜੋ ਭੀ ਸਾਹਮਣੇ ਆਏ ਉਸ ਨੂੰ ਚਕ ਮਾਰਨੋਂ ਫਰਕ ਨਾ ਕਰਨ। 'ਹਾਇ ਪੈਸਾ ਹਾਇ ਪੈਸਾ' ਉਨ੍ਹਾ ਦਾ ਅਠੋ ਪਹਿਰ ਦਾ ਸਿਮਰਣ ਬਣ ਗਿਆ ਹੋਵੇ, ਇਹ ਕਿਸੇ ਦਾ ਗਲਾ ਕਟਿਆਂ ਮਿਲੇ, ਠਗੀ ਕੀਤਿਆਂ ਮਿਲੇ, ਲੁਟ ਮਾਰ ਚੋਰ ਬਾਜ਼ਾਰੀ, ਮਿਲਾਵਟ (adulteration), ਵਿਸਾਹ ਘਾਤ, ਪਖੰਡ ਦੰਭ (exploitation), ਵਢੀ, ਥਟੀ, ਦਲਾਲੀ ਤੋਂ ਮਿਲੇ, ਸਭ ਜਾਇਜ਼ ਹੈ। ਹੋਰ ਤਾਂ ਹੋਰ ਮੰਦਰ ਤੀਰਥ ਧਰਮ ਅਸਥਾਨ ਭੀ ਇਸ ਤੋਂ ਸੁਰਖਿੱਅਤ ਨਹੀਂ ਹੁੰਦੇ :

'ਤੀਰਥ ਜਾਉ ਤ ਹਉ ਹਉ ਕਰਤੇ-ਪੰਡਿਤ ਪੂਛਉ ਤ ਮਾਇਆ ਰਾਤੇ'

(ਆਸਾ ਮ: ੫)

ਨਿਆਂ ਮੁੱਲ ਵਿਕਦਾ ਹੈ :

ਕਾਜੀ ਹੋਇ ਕੈ ਬਹੈ ਨਿਆਇ-ਫੇਰੇ ਤਸਬੀ ਕਰੇ ਖੁਦਾਇ
ਵਢੀ ਲੈ ਕੈ ਹਕੁ ਗਵਾਇ-ਜੇ ਕੋ ਪੁਛੈ ਤਾ ਪੜਿ ਸੁਣਾਇ'

(ਵਾਰ ਰਾਮਕਲੀ ਮ: ੧)

ਅਹਿਲਕਾਰਾਂ ਦੀਆਂ ਤਿਖੀਆਂ ਨਹੁੰਦਰਾਂ ਮਾਸੂਮ ਜਨਤਾ ਦੇ ਲਹੂ ਦੀਆਂ ਤਿਹਾਈਆਂ ਬਣ ਰਹੀਆਂ ਹੁੰਦੀਆਂ ਹਨ ਜਿਸ ਨੂੰ ਓਹ ਕੁਤਿਆਂ ਵਾਂਙ ਚਟਦੇ ਹਨ :

'ਚਾਕਰ ਨਹਦਾ ਪਾਇਨਿ ਘਾਉ-ਰਤੁ ਪਿਤੁ ਕੁਤਿਹੋ ਚਟਿ ਜਾਹੁ'

[ਵਾਰ ਮਲਾਰ]

ਜਦੋਂ ਰਾਜੇ ਹਾਕਮ ਤੇ ਵਜ਼ੀਰ ਸ਼ੀਹਾਂ ਤੇ ਬਘਿਆੜਾਂ ਦੀ ਨਿਆਈਂ ਪਾੜ ਖਾਣੇ ਬਨ ਗਏ ਹੋਣ ਅਤੇ ਉਨ੍ਹਾਂ ਦੇ ਪੇਸ਼ਕਾਰ ਕੁਤਿਆਂ ਵਾਂਙ ਹਾਕਮਾਂ ਦੇ ਅਗੇ ਪਿਛੇ ਪੂਛਲ ਹਿਲਾਉਂਦੇ ਫਿਰਦੇ ਹੋਣ ਤਾਂ ਗ਼ੁਰੀਬ ਪਰਜਾ ਨ ਦਿਨ ਤੇ ਨ ਰਾਤ ਸੁਖ ਦੀ ਨੀਂਦ ਸੌਂ ਸਕਦੀ ਹੈ :

'ਰਾਜੇ ਸੀਹ ਮੁਕਦਮ ਕੁਤੇ-ਜਾਇ ਜਗਾਇਨਿ ਬੈਠੇ ਸੁਤੇ' [ਵਾਰ ਮਲਾਰ]

ਇਹ ਹੈ ਸੰਖੇਪ ਤਸਵੀਰ ਕਲਜੁਗ ਦੇ ਵਰਤਾਰੇ ਦੀ ਜੋ ਸਭ ਥਾਈਂ ਵਰਤ ਰਿਹਾ ਹੈ ਅਤੇ ਜੋ, ਹੁਣ ਵਾਂਙ, ਗੁਰੂ ਨਾਨਕ ਦੇ ਸਮੇਂ ਵੀ ਸੀ, ਇਹ ਓਦੋਂ ਹੁੰਦਾ ਹੈ ਜਦੋਂ ਜੀਵਨ ਧਰਮ ਵਿਸ਼ਵਾਸ਼ ਤੋਂ ਸਖਣਾ ਹੋ ਜਾਵੇ ਜਾਂ ਜਦੋਂ ਸਦਾਚਾਰੀ ਭਾਵਨਾਵਾਂ [ethical considerations] ਜੀਵਨ ਦਾ ਆਧਾਰ ਨ ਰਹਿਣ, ਬਲਕਿ ਧਰਮ ਕੇਵਲ ਕੁਝ ਮੰਤਰ ਪੜ੍ਹ ਲੈਣ ਅਤੇ ਪਾਠ ਪੂਜਾ ਜਾਂ ਕੁਝ ਧਾਰਮਿਕ ਰਸਮਾ ਰੀਤਾਂ ਕਰ ਲੈਣ ਤਕ ਹੀ ਸੀਮਤ ਹੋ ਜਾਵੇ। ਏਤਕਾਦ ਜਾਂ ਭਰੋਸੇ [Faith] ਦਾ ਹੀ ਦੂਸਰਾ ਨਾਉਂ ਧਰਮ ਹੈ, ਪ੍ਰੰਤੂ ਗ਼ਲਤ ਗੱਲਾਂ ਉਪਰ ਬਝਿਆ ਏਤਕਾਦ ਅਧਰਮ ਹੋ ਜਾਂਦਾ ਹੈ : ਸੋ ਲੋੜ ਤਾਂ ਇਸ ਗੱਲ ਦੀ ਹੁੰਦੀ ਹੈ ਕਿ ਲੋਕਾਂ ਦੇ ਏਤਕਾਦ ਨੂੰ ਸਹੀ ਸੇਧ ਦਿਤੀ ਜਾਏ। ਇਹ ਸੇਧ ਗਿਆਨ [knowledge] ਹੀ ਦੇ ਸਕਦਾ ਹੈ। ਜਦੋਂ ਲੋਕ ਅਗਿਆਨਤਾ [ingnorance] ਕਾਰਨ ਭਰਮਾਂ ਭੁਲੇਖਿਆਂ ਵਿਚ ਪੈ ਜਾਣ ਤਾਂ ਸਮਾਂ ਪਾ ਕੇ ਇਹੋ ਭੁਲੇਖੇ ਏਤਕਾਦ ਬਣ ਜਾਂਦੇ ਹਨ। ਮਾਰੂ ਥਲ ਦੂਰ ਤੋਂ ਅਥਾਹ ਵਗਦੇ ਪਾਣੀ ਦੇ ਸਮੁੰਦਰ ਵਾਂਙ ਦਿਖਾਈ ਦੇਂਦਾ ਹੈ, ਪਰ ਜਦੋਂ ਅਸਲੀਅਤ ਦਾ ਗਿਆਨ ਹੋ ਜਾਣ ਤੇ ਭੁਲੇਖਾ ਦੂਰ ਹੋ ਜਾਵੇ ਤਾਂ ਓਹੋ ਸਮੁੰਦਰ ਰੇਤ ਦਾ ਥਲ ਬਣ ਜਾਂਦਾ ਹੈ। ਇਉਂ ਹੀ ਗ਼ਲਤ ਏਤਕਾਦ ਦਾ ਆਧਾਰ ਭਰਮ ਭੁਲੇਖੇ ਹੁੰਦੇ ਹਨ। ਐਸੇ ਭਰਮਾਂ ਅੰਦਰ ਉਲਝਿਆ ਹੋਇਆ ਮਨ ਸੁਆਰਥੀ ਤੇ ਚਾਤੁਰ ਲੋਕਾਂ ਦੇ ਦਾਹੇ ਸੌਖਾ ਚੜ੍ਹ ਜਾਂਦਾ ਹੈ ਅਤੇ ਚਾਤੁਰ ਸਰ-

ਕਰਦੇ ਆਦਮੀ ਉਸ ਦੀ ਅਗਿਆਨਤਾ ਦਾ ਲਾਭ ਲੈਣ [ਉਸ ਨੂੰ exploit ਕਰਨ] ਲਈ ਉਸ ਨੂੰ ਹੋਰ ਭਰਮ ਭੁਲੇਖਿਆਂ ਵਿਚ ਪਾਈ ਰਖਦੇ ਹਨ । ਅਜੇਹੇ ਸਰਕਰਦੇ ਆਦਮੀ, ਹਰ ਸਮੇਂ ਅਤੇ ਹਰ ਸਮਾਜ ਵਿਚ ਮੌਜੂਦ ਹੁੰਦੇ ਹਨ । ਗੁਰੂ ਨਾਨਕ ਦੇਵ ਜੀ ਦੇ ਸਮੇਂ ਹਿੰਦੂ ਸਮਾਜ ਅੰਦਰ ਇਹ ਵਡਿਅ ਈ ਬ੍ਰਾਹਮਣ ਅਤੇ ਸਿਧਾਂ ਜੋਗੀਆਂ ਨੂੰ ਅਤੇ ਮੁਸਲਮਾਨਾਂ ਅੰਦਰ ਮੌਲਵੀ ਸ੍ਰੇਣੀ ਨੂੰ ਪ੍ਰਾਪਤ ਸੀ, ਗਿਆਨ ਤਥਾ ਪੜ੍ਹਣਾ ਲਿਖਣਾਂ ਨਿਰਾ ਬ੍ਰਹਮਣ ਦਾ ਵਿਰਸਾ ਸੀ। ਜ਼ਾਤ ਤੇ ਵਰਣ ਵੰਡ ਦੇ ਪਖ ਤੋਂ ਭੀ ਬ੍ਰਾਹਮਣ ਹੀ ਸਮਹੇ ਹਿੰਦੂ ਜਾਤੀ ਦਾ ਸ੍ਰੋਮਣੀ ਸੀ। ਇਸੇ ਤਰਾਂ ਸਿਧ ਜੋਗੀ ਲੋਕ ਆਪਣੇ ਭੇਖ ਅਤੇ ਸਿਧਤਾ ਪ੍ਰਾਪਤੀ ਦੀ ਵਡਿਆਈ ਸਦਕਾ ਲੋਕਾਂ ਵਿਚ ਮਾਨਨੀਯ ਸਨ । ਬਾਕੀ ਸਾਰੀ ਜਨਤਾ ਇਨ੍ਹਾਂ ਦੋਨਾਂ ਦਾ ਪਾਣੀ ਭਰਦੀ ਸੀ । ਲੋਕ ਰੁਚੀ ਨਿਆਰੇ ਭੇਖ ਦੀ ਬਹੁਤ ਕਾਇਲ ਹੋਇਆ ਕਰਦੀ ਹੈ, ਇਸ ਤੋਂ ਇਲਾਵਾ ਮੰਤ੍ਰ ਰੱਟਨ ਦੁਆਰਾ ਕਿਸੇ ਨੂੰ ਵਰ ਜਾਂ ਸਰਾਪ ਦੇ ਸਕਨ ਵਾਲੀ ਕਹੀ ਜਾਂਦੀ ਸਮਰੱਥਾ ਦੀ ਚਰਚਾ ਨੇ ਭੀ ਲੋਕ ਮਨਾਂ ਪੁਰ ਜੋਗੀਆਂ ਦਾ ਭੈ ਬਿਠਾਇਆ ਹੋਇਆ ਸੀ । ਇਸੇ ਤਰਾਂ ਬ੍ਰਾਹਮਣ ਨੇ ਸ਼ਾਸਤਰਾਂ ਸਿਮ੍ਰਤੀਆਂ ਤੇ ਪੁਰਾਣਾਂ ਦੀ ਮੰਨੀ ਜਾਂਦੀ ਧਰਮਿਕ ਵਡਿਆਈ ਦੇ ਹਵਾਲੇ ਲੋਕਾਂ ਨੂੰ ਜਨਮ ਤੋਂ ਨੀਚ ਓਚ ਹੋਣ ਦੇ ਵਹਿਮਾਂ ਦੀ ਦ੍ਰਿੜਤਾ ਵਿਚ ਉਲਝਾਇਆ ਹੋਇਆ ਸੀ ਅਤੇ ਕਰਮ ਕਾਂਡ ਦਾ ਐਸਾ ਸੰਘਣਾ ਜਾਲ ਤਣ ਰਖਿਆ ਸੀ ਕਿ ਲੋਕਾਂ ਦਾ ਸਮੁਚਾ ਜੀਵਨ ਇਨ੍ਹਾਂ ਦੇ ਪੂਰਾ ਕਰਨ ਵਿਚ ਹੀ ਬੀਤ ਜਾਂਦਾ ਸੀ । ਜਨਮ ਤੋਂ ਲੈ ਕੇ ਮਰਨ ਤਕ ਮਨੁਖ ਕਿਸੇ ਨਾ ਕਿਸੇ ਕਰਮ ਕਰਨ ਲਈ ਪਾਬੰਦ ਸੀ । ਜਨਮ ਦੇ ਸੂਤਕ ਤੋਂ ਲੈ ਕੇ, ਸੀਸ ਮੁੰਡਣ, ਯਗਯੋਪਵੀਤ, ਮੰਗਣਾ ਵਿਆਹ, ਦੇਵ ਇਸ਼ਨਾਨ, ਪੂਜਾ ਆਰਤੀ ਤੀਰਥ ਗਵਨ, ਪਿਤੱਰ ਪੂਜਣ, ਸਾਲ ਬਸਾਲੀ ਸਰਾਧ ਖੁਆਉਣ, ਨਉਮੀ, ਦਸਵੀਂ ਇਕਾਦਸ਼ੀ ਦੁਆਦਸ਼ੀ ਤੇ ਪੁੰਨਿਆਂ ਦੇ ਵਰਤ, ਅਮਾਵਸ ਸੂਰਜ ਤੇ ਚੰਦ ਗ੍ਰਹਿਨ, ਲਗਣ, ਥਿਤ ਵਾਰ, ਮੰਗਲ ਸ਼ਨੀ ਪੂਜਣ, ਮਿਰਤਕ ਸੰਸਕਾਰ ਆਦਿ ਅਨੇਕ ਪ੍ਰਕਾਰ ਦੇ ਕਰਮ ਕਾਂਡ ਕਰਨ ਵਿਚ ਸਾਰੀ ਉਮਰ ਬਤੀਤ ਹੋ ਜਾਂਦੀ । ਅਜੇਹੀ ਹੀ ਦਸ਼ਾ ਮੁਸਲਮਾਨ ਜਨਤਾ ਦੀ ਸੀ, ਜਿਸ ਨੂੰ ਤਅਸੱਬੀ ਮੌਲਵੀਆਂ ਨੇ ਇਹ ਨਿਸਚਾ ਕਰਾ ਦਿਤਾ ਹੋਇਆ ਸੀ ਕਿ ਇਕ ਹਿੰਦੂ ਨੂੰ ਮੋਮਨ ਬਣਾ ਲੈਣ ਜੇਡਾ ਹੋਰ ਕੋਈ ਸਵਾਬ [ਪੁੰਨ] ਨਹੀਂ, ਜਿਸ ਨੇ ਉਨ੍ਹਾਂ ਦੇ ਅੰਦਰ ਫਿਰਕੂ ਪੁਣੇ ਤੇ ਮਜ਼ਹਬੀ ਈਰਖਾ ਦੇ

ਭਾਂਬੜ ਮਚਾ ਰਖੇ ਹੋਏ ਸਨ, ਫਿਰ ਉਨ੍ਹਾ ਨੂੰ ਸਮੇਂ ਦੀ ਇਸਲਾਮੀ ਹਕੂਮਤ ਦੀ ਸ਼ਹਿ ਭੀ ਪ੍ਰਾਪਤ ਸੀ। ਸੋ ਸਾਰੀ ਜਨਤਾ ਹੀ-ਕੀ ਹਿੰਦੂ ਕੀ ਮੁਸਲਮਾਨ, ਅਸਲੀਅਤ ਵੱਲੋਂ ਬੇ ਖਬਰ ਸੁਆਰਥੀ ਲੋਕਾਂ ਦੇ ਪ੍ਰਭਾਵ ਹੇਠ ਭਰਮਾ ਭੁਲੇਖਿਆਂ ਅਤੇ ਵਹਿਮਾਂ ਵਿਚ ਪਈ ਖੱਜਲ ਖੁਆਰ ਹੋ ਰਹੀ ਸੀ। ਲੋਕ ਸੁਭਾਵਾਂ ਦਾ ਸਮੁਚੇ ਤੌਰ ਅਜੇਹਾ ਬਣ ਜਾਣਾ ਹੀ ਕਲਜੁਗ ਦੇ ਵਰਤੇ ਹੋਣ ਦੀ ਨਿਸ਼ਾਨੀ ਸੀ।

ਗੁਰੂ ਨਾਨਕ ਦੇਵ ਨੇ ਆਪਨੇ ਜੀਵਨ ਦੇ ਪਹਿਲੇ 27-28 ਸਾਲ ਸਮਾਜ ਦੀ ਅਜੇਹੀ ਸਥਿਤੀ ਦਾਂ ਚੰਗੀ ਤਰਾਂ ਸਰਵੇਖਣ ਕੀਤਾ ਅਤੇ ਸਮੁਚੇ ਤੌਰ ਲੋਕਾਂ ਦੀ ਜ਼ਿਹਾਲਤ (ignorance) ਨੂੰ ਇਸ ਦਾ ਕਾਰਨ ਸਮਝਿਆ। ਸੋ ਆਪ ਨੇ ਲੋਕ ਉਧਾਰ ਦੇ ਕੰਮ ਲਈ ਸਭ ਤੋਂ ਮੁਖ ਥਾਂ ਬਿਬੇਕ ਵਿਚਾਰ (rational thinking) ਨੂੰ ਦਿਤਾ ਅਤੇ ਇਸ ਦੇ ਰਾਹੀਂ ਹਰ ਪਰਚੱਲਤ ਵਿਸ਼ਵਾਸ਼ ਨੂੰ ਵਿਚਾਰ ਆਧਾਰਤ (rationalise) ਕਰਨ ਦਾ ਜਤਨ ਕੀਤਾ। ਅਜ ਵੀ ਦੁਨੀਆਂ ਭਰ ਅੰਦਰ ਸੂਝਵਾਨ ਸ੍ਰਕਾਰਾਂ ਅਤੇ ਉਸਾਰੂ ਸਕੀਮਾਂ ਦੇ ਸੰਚਾਲਕ ਸਿਖਿਆ ਪ੍ਰਣਾਲੀ ਤਥਾ ਵਿਦਿਆ ਦੇ ਪ੍ਰਚਾਰ ਰਾਹੀਂ ਲੋਕ ਮਨਾਂ ਅੰਦਰ ਜਾਗ੍ਰਤ ਲਿਆਉਣ ਦੇ ਕੰਮ ਨੂੰ ਮੁਖ ਥਾਂ ਦੇਂਦੇ ਹਨ ਅਤੇ ਹਰ ਦੇਸ਼ ਦੇ ਬਜੱਟ ਦਾ ਕਾਫੀ ਹਿਸਾ ਇਸ ਲਈ ਖਰਚਿਆ ਜਾਂਦਾ ਹੈ। ਪ੍ਰੰਤੂ ਅਜ ਦੇ ਸੰਸਾਰ ਦੀ ਸਮੁਚੀ ਵਿਦਿਆ ਪ੍ਰਨਾਲੀ ਭਾਵੇਂ ਮਨੁਖੀ ਦਿਮਾਗ ਨੂੰ ਤਿੱਖਾ (sharpen) ਅਤੇ ਸੋਚ ਸ਼ਕਤੀ ਨੂੰ ਵਧੇਰੇ ਉਡਾਰੂ ਤਾਂ ਬਨਾਉਂਦੀ ਹੈ ਪਰ ਬਿਬੇਕ (rational) ਪਖੋਂ ਇਹ ਊਣੀ ਹੈ। ਇਸ ਵਿਦਿਆ ਅੰਦਰ ਹਾਣ ਲਾਭ ਦਾ ਵਿਚਾਰ ਪਰਮੁਖ ਹੈ ਭਲੇ ਬੁਰੇ ਦਾ ਨਹੀਂ। ਅਜੇਹੀ ਵਿਦਿਆ ਬਾਰੇ ਹੀ ਗੁਰੂ ਨਾਨਕ ਦਾ ਫੁਰਮਾਣ ਹੈ :

'ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰ' (ਵਾਰ ਮਾਝ)

ਗੁਰੂ ਨਾਨਕ ਦੇਵ ਜੀ ਜਿਸ ਬਿਬੇਕ ਵਿਚਾਰ ਰਾਹੀਂ ਲੋਕ ਅਗਿਆਨਤਾ ਹਰਨਾ ਚਾਹੁੰਦੇ ਸਨ ਉਹ ਨਿਰਾ ਦਿਮਾਗੀ (intelletual) ਗਿਆਨ ਜਾਂ ਅਖਰ ਬੋਧ ਨਹੀਂ ਸੀ ਬਲਕਿ ਉਹ ਸਮੁਚੇ ਬ੍ਰਹਮ ਦਾ ਗਿਆਨ ਜਾਂ ਬ੍ਰਹਮ ਵਿਦਿਆ ਸੀ। ਉਸ ਸਮੇਂ ਦੀ ਵਿਦਿਆ ਆਮ ਕਰਕੇ ਪੜ੍ਹਣ, ਲਿਖਣ ਤੇ ਲੇਖਾ ਕਰ ਸਕਣ (Reading, writing and arithmetic) ਤੇ ਸੀਮਤ ਸੀ ਜਿਸ ਨਾਲ ਮਨੁਖ ਜ਼ਿੰਦਗੀ ਦੇ ਨਿਤਾਪ੍ਰਤੀ ਵਿਹਾਰ ਤੇ ਰੁਜ਼ਗਾਰ ਤੋਰ ਸਕੇ। ਗੁਰੂ ਜੀ

ਪੜ੍ਹੇ ਹੋਇ ਮਨੁਖ ਦਾ ਮਿਆਰ (Standard) ਇਕ ਛੋਟੀ ਜਹੀ ਤੁਕ ਅੰਦਰ ਇਉਂ ਵਰਨਣ ਕਰਦੇ ਹਨ

'ਜਬ ਲੇਖਾ ਦੇਵਹਿ ਬੀਰਾ ਤਉ ਪੜਿਆ'

ਵੀਰਾ ਤੂੰ ਪੜ੍ਹਿਆ ਹੋਇਆ ਤਾਂ ਹੀ ਸਮਝਿਆ ਜਾਵੇਗਾ ਜੇ ਤੂੰ ਆਪਣੀ ਜ਼ਿੰਦਗੀ ਦਾ ਲੇਖਾ ਠੀਕ ਚੁਕਾ ਲਵੇਂ, ਅਥਵਾ ਜ਼ਿੰਦਗੀ ਦਾ ਤਾਤਪਰਜ (objective) ਪੂਰਾ ਕਰ ਲਵੇਂ। ਸਾਡੇ ਇਸ ਜੁਗ ਦੀ ਵਿਦਿਆ ਪਰਨਾਲੀ 'ਪੜ੍ਹਣ ਲਿਖਣ ਅਤੇ ਲੇਖਾ ਕਰ ਜਾਨਣ' ਦੀ ਸਥਿਤੀ ਤੋਂ ਭਾਵੇਂ ਕੋਹਾਂ ਅਗੇ ਨਿਕਲ ਗਈ ਹੈ ਜਿਸ ਨੇ ਮਨੁਖ ਨੂੰ ਵਡਾ ਸ਼ਕਤੀ ਸ਼ਾਲੀ ਕਰ ਦਿਤਾ ਹੈ ਅਤੇ ਆਇ ਦਿਨ ਸਾਡਾ ਵਿਗਿਆਨਕ ਗਿਆਨ ਨਵੇਂ ਤੋਂ ਨਵੇਂ ਸਿਖਰ ਨੂੰ ਛੂੰਹਦਾ ਦਿਸਦਾ ਹੈ ਜਿਸ ਦੇ ਸਿਰ ਸਦਕਾ ਸਾਡੇ ਸਰੀਰਕ ਸੁਖ ਦੇ ਸਾਧਨਾ ਵਿਚ ਅਨੇਕ ਤਰਾਂ ਦਾ ਵਾਧਾ ਹੋਇਆ ਹੈ, ਪਰ ਜਿਸ ਤਰਾਂ ਹਰ ਉਸਾਰੂ ਪਖ ਦੇ ਅੰਤਰਗਤ ਉਸ ਦੇ ਵਿਰੋਧ ਵਾਲਾ ਢਾਹੂਪਖ (antithesis) ਵੀ ਹੁੰਦਾ ਹੈ, ਸਾਡੇ ਸੁਖ ਦੇ ਸਾਧਨਾ ਦਾ ਢਾਹੂਪਖ ਭੀ ਨਾਲ ਨਾਲ ਤਰੱਕੀ ਕਰਦਾ ਗਿਆ ਹੈ ਅਤੇ ਜਿਉਂ ਜਿਉਂ ਸੁਖਾਂ ਅੰਦਰ ਵਾਧਾ ਹੋਇਆ ਹੈ ਦੁਖ ਭੀ ਵਧੇ ਹਨ ਅਤੇ ਅਨੇਕ ਸੁਖਾਂ ਦੀ ਪ੍ਰਾਪਤੀ ਦੇ ਬਾਵਜੂਦ ਸਾਡਾ ਹਿਰਦਾ ਸੁਖੀ ਤੇ ਸ਼ਾਂਤ ਨਹੀਂ। ਇਸ ਦਾ ਕਾਰਨ ਸਾਡੇ ਜੀਵਨਾਂ ਅੰਦਰ ਇਕ ਪਖੀ ਉਨਤੀ ਦਾ ਹੋਣਾ ਹੈ। ਜਿਸ ਤਰਾਂ ਗਡੀ ਦੇ ਇਕ ਪਹੀਏ ਦੇ ਵਡਾ ਹੋ ਜਾਣ ਅਤੇ ਦੂਜੇ ਦਾ ਪਹਿਲੀ ਹਾਲਤ ਵਿਚ ਟਿਕੇ ਰਹਿਣ ਜਾਂ ਉਸ ਤੋਂ ਭੀ ਛੋਟਾ ਹੋ ਜਾਣ ਨਾਲ ਗਡੀ ਸਾਵੀਂ ਨਹੀਂ ਚਲ ਸਕਦੀ ਅਤੇ ਹਰ ਕਦਮ ਤੇ ਉਸ ਦੇ ਉਲਟ ਜਾਣ ਦਾ ਡਰ ਬਣਿਆ ਰਹਿੰਦਾ ਹੈ, ਏਹੋ ਹੀ ਭਾਵੇਂ ਅਸੀਂ ਵਿਗਿਆਨਕ ਗਿਆਨ ਹਾਸਲ ਕਰ ਲੈਣ ਅਤੇ ਇਸ ਪਖੋਂ ਉਨਤੀ ਕਰ ਜਾਣ ਵਿਚ ਕਾਫੀ ਅਗੇ ਚਲੇ ਗਏ ਹਨ ਪਰ ਸਾਡਾ ਆਤਮਕ ਤੇ ਇਖਲਾਕੀ ਪਧੱਰ ਪਹਿਲੇ ਤੋਂ ਭੀ ਨੀਵਾਂ ਚਲਾ ਗਿਆ ਹੈ ਅਤੇ ਇਨਾ ਦੋਹਾਂ ਵਿਚਾਲੇ ਪਿਆ ਪਾੜਾ (gap) ਸਾਡੀ ਜੀਵਨ ਗਡੀ ਨੂੰ ਪਧਰਾਂ ਨਹੀਂ ਤੁਰਣ ਦੇਂਦਾ।

ਵਿਗਿਆਨ ਰਾਹੀਂ ਹੋਈ ਆਰਥਕ ਉਨਤੀ ਅਤੇ ਸਰੀਰਕ ਸੁਖਾਂ ਦੀ ਲਾਲਸਾ ਨੇ ਸਾਡੀ ਤ੍ਰਿਸ਼ਨਾ, ਧਨ ਦੇ ਵੰਡ ਵੰਡਾਰੇ ਅਤੇ ਇਸ ਕਾਰਨ ਵਧੀ ਆਪੋ

ਵਿਚਲੀ ਈਰਖਾ ਨੂੰ ਤੇਜ ਕਰਕੇ ਕਲਜੁਗੀ ਪ੍ਰਭਾਵ ਨੂੰ ਵਡੇ ਤੀਖਣ ਰੂਪ ਵਿਚ ਸੰਸਾਰ ਪਰ ਪਸਾਰ ਦਿਤਾ ਹੈ । ਜੇ ਕਰ ਸਾਡੀ ਵਿਦਿਆ ਪਰਨਾਲੀ ਵਿਗਿਆਨਕ ਉਨਤੀ ਦੇ ਨਾਲ ਨਾਲ ਸਦਾਚਾਰਕ ਤੇ ਆਤਮਕ (ethical and spiritual) ਪੱਖ ਨੂੰ ਉਪਰ ਉਠਾਉਣ ਵੱਲ ਭੀ ਧਿਆਨ ਦੇਂਦੀ ਅਥਵਾ ਜ਼ਿੰਦਗੀ ਦਾ ਜੋ ਉਦੇਸ਼ [objective] ਹੈ ਉਸ ਨੂੰ ਪੂਰਾ ਕਰਨ ਦੇ ਸਾਧਨ ਭੀ ਕਰਦੀ ਤਾਂ ਸਾਡੀ ਦਸ਼ਾ ਏਨੀ ਨੀਵੀਂ ਨ ਜਾਂਦੀ ਜਿੰਨੀ ਅਜ ਜਾ ਚੁਕੀ ਹੈ । ਗੁਰੂ ਜੀ ਨੇ ਫੁਰਮਾਇਆ ਸੀ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ [ਆਸਾ ਮ: ੧ ] ਅਰਥਾਤ [ਵਿਦਿਆ ਦਾ ਪੜ੍ਹ ਲੈਣਾ ਕਾਫੀ ਨਹੀਂ ] ਪੜ੍ਹੀ ਹੋਈ ਵਿਦਿਆ ਨੂੰ ਅੰਤਰ ਆਤਮੇ ਵਿਚਾਰ ਕਰਨ ਨਾਲ ਹੀ ਦੂਜੇ ਦੇ ਭਲੇ ਵਾਲੀ ਬਿਰਤੀ ਬਣਦੀ ਹੈ । ਇਸੇ ਪਰਥਾਏ ਸਤਿ ਗੁਰੂ ਜੀ ਨੇ ਕਿਹਾ ਸੀ

'ਪੜਿਐ ਨਾਹੀ ਭੇਦੁ ਬੁਝਿਐ ਪਾਵਨਾ'

ਕਿਸੇ ਗੱਲ ਨੂੰ ਪੜ੍ਹ ਕੇ ਜਾਣ ਲੈਣ [ਉਸ ਦਾ ਗਿਆਨ ਹਾਸਲ ਕਰਨ] ਨਾਲ ਅਸਲੀਅਤ ਦਾ ਭੇਦ ਨਹੀਂ ਪਾਇਆ ਜਾਂਦਾ, ਭੇਦ ਪਾਈਦਾ ਹੈ ਉਸ ਗਿਆਨ ਨੂੰ ਅਨੁਭਵ ਅੰਦਰ ਸੰਚਰਨ [realization] ਨਾਲ । ਜਿਸ ਤਰਾਂ ਖੁਰਾਕ ਸਰੀਰ ਦਾ ਭਾਗ ਬਣੇ [assimilate ਹੋਏ] ਬਿਨਾਂ ਸਰੀਰ ਨੂੰ ਮਜ਼ਬੂਤ ਨਹੀਂ ਕਰਦੀ ਇਉਂ ਹੀ ਗਿਆਨ ਦਾ [assimilate] ਹੋਣਾ ਜ਼ਰੂਰੀ ਹੈ । ਫੋਕਾ ਗਿਆਨ ਮਨੁੱਖ ਦੇ ਅੰਦਰ ਵਿਦਵਾਨ ਹੋਣ ਦੀ ਹਉਮੈ ਨੂੰ ਤਿਖਾ ਕਰਦਾ ਹੈ ਅਤੇ ਉਸ ਦੀ ਤ੍ਰਿਸ਼ਨਾ ਵਧਾਉਦਾ ਹੈ ਅਜੇਹੀ ਵਿਦਿਆ ਨਿਰਾ ਵਾਦ ਵਿਵਾਦ ਤੋਂ ਵਧ ਕਝਅਰਥ ਨਹੀਂ ਰਖਦੀ । ਗੁਰੂ ਜੀ ਨੇ ਆਸਾ ਦੀ ਵਾਰ ਦੇ ਇਕ ਸਲੋਕ ਵਿਚ ਅਜੇਹੇ ਵਿਦਵਾਨਾਂ ਬਾਰੇ ਜਿਨ੍ਹਾਂ ਨੇ ਅਨੇਕ ਗ੍ਰੰਥ ਪੜ੍ਹ ਲੈ ਹੋਣ ਜਿਨਾਂ ਗ੍ਰੰਥਾਂ ਦੀ ਗਿਣਤੀ ਭੀ ਨ ਹੋ ਸਕੇ, ਪ੍ਰੰਤੂ ਜਿਨ੍ਹਾਂ ਨੇ ਅਸਲੀਅਤ ਨੂੰ ਨਹੀਂ ਪਛਾਣਿਆ ਅਤੇ ਆਪਨੀ ਵਿਦਵਤਾ ਦੀ ਹਉਮੈ ਅੰਦਰ ਫਸੇ ਹੋਏ ਹਨ ਉਨ੍ਹਾਂ ਬਾਰੇ ਕਿਹਾ ਹੈ :

'ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ'

ਇਹ 'ਲੇਖੈ' ਪੈਣ ਅਥਵਾ ਪ੍ਰਵਾਣ ਚੜਣ ਵਾਲੀ 'ਇਕ ਗਲ' ਜ਼ਿੰਦਗੀ ਦਾ ਲੇਖਾ ਚੁਕਾਉਣ ਦੀ ਹੈ ਜਿਸ ਦੀ ਵਿਆਖਿਆ ਇਸ ਤੋਂ ਅਗਲੇ ਸਲੋਕ ਵਿਚ ਜੋ 'ਲਿਖਿ ਲਿਖਿ ਪੜਿਆ ਤੇਤਾ ਕੜਿਆ' ਨਾਲ ਅਰੰਭ ਹੁੰਦਾ ਹੈ, ਕਰਦੇ ਹੋਏ ਗੁਰੂ

ਜ਼ੀ ਦਸਦੇ ਹਨ ਕਿ ਇਹ 'ਇਕ ਗਲ' ਫੋਕਾ ਗਿਆਨ ਨਹੀਂ ਦ੍ਰਿੜਾ ਸਕਦਾ, ਸਗੋਂ ਇਸ ਨੂੰ ਸਮਝਣ ਲਈ ਕਿਸੇ ਪੂਰੇ ਤੌਰ ਜਾਗੀ ਹੋਈ ਆਤਮਾ [fully awakened soul] ਦੀ ਸ਼ਰਣ ਵਿਚ ਜਾਣਾ ਪੈਂਦਾ ਹੈ ਅਜੇਹੀ ਆਤਮਾ ਹਿਰਦੇ ਅੰਦਰ ਉਸ 'ਇਕ ਗਲ' ਦੀ ਸੋਝੀ ਪੈਦਾ ਕਰਦੀ ਹੈ। ਉਹ ਸੋਝੀ ਐਸੀ ਸਮਰਥ ਹੋਂਦ ਨੂੰ ਹਿਰਦੇ ਅੰਦਰ ਵਸਾ ਲੈਣ ਦੀ ਹੈ ਜਿਸ ਦੇ ਬਲ ਤੇ ਮਿਹਰ ਸਦਕਾ ਅੰਦਰ ਦੀਆਂ ਆਸਾਂ ਤੇ ਅੰਦੇਸ਼ੇ-ਹਿਰਦੇ ਦੀਆਂ ਖ੍ਵਾਹਸ਼ਾਂ ਅਤੇ ਇਨ੍ਹਾਂ ਦੇ ਪੂਰੇ ਕਰਨ ਦੀਆਂ ਚਿੰਤਾ-ਖਤਮ ਹੋ ਜਾਦੀਆਂ ਹਨ ਅਤੇ ਆਸ ਅੰਦੇਸ਼ਿਆ ਦੇ ਮਿਟ ਜਾਣ ਨਾਲ ਹੀ ਹਉਮੈ [ਮੈਂ ਕੀਤਾ ਹੈ ਜਾਂ ਮੇਰਾ ਕੀਤਾ ਹੋਇਆ ਹੈ] ਦਾ ਭਾਵ ਚਲਾ ਜਾਂਦਾ ਹੈ, ਪਰ ਇਹ ਸਭ ਕੁਝ ਪੂਰਨ ਤੌਰ ਜਾਗੀ ਹੋਈ [ਗੁਰੂ ਦੀ] ਆਤਮਾ ਦੇ ਉਪਦੇਸ਼ ਦੁਆਰਾ ਸੰਭਵ ਹੁੰਦਾ ਹੈ :

ਸਤਿਗੁਰ ਭੇਟੇ ਸੁ ਸੁਖੁ ਪਾਏ
ਹਰਿ ਕਾ ਨਾਮ ਮਨਿ ਵਸਾਏ-ਨਾਨਕ ਨਦਰ ਕਰੇ ਸੋ ਪਾਏ
ਆਸ ਅੰਦੇਸੇ ਤੇ ਨਿਹਕੇਵਲ ਹਉਮੈ ਸਬਦਿ ਜਲਾਏ'

ਇਸੇ 'ਇਕ ਗਲ' ਦੀ ਸੂਚਨਾ ਗੁਰੂ ਨਾਨਕ ਦੇਵ ਜਪੁਜੀ ਸਾਹਿਬ ਦੀ ਬਾਣੀ ਅੰਦਰ ਦੋ ਵਾਰ ਇਉਂ ਦੇਂਦੇ ਹਨ :

'ਗੁਰਾ ਇਕ ਦੇਹਿ ਬੁਝਾਈ
ਸਭਨਾ ਜੀਆਂ ਦਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ'

ਗੁਰੂ ਨਾਨਕ ਦੇਵ ਆਸਾ ਰਾਗ ਅੰਦਰ ਲਿਖੀ 'ਪਟੀ' ਨਾਮ ਦੀ ਬਾਣੀ ਅੰਦਰ ਐਸੇ ਗਿਆਨੀ ਤਥਾ ਵਿਦਵਾਨ ਪੰਡਤ ਦੀ ਤਸ਼ਰੀਹ ਇਉਂ ਭੀ ਕਰਦੇ ਹਨ :

ਙੰਙਾ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਤੁ ਸੋਈ
ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ।'

ਐਸੀ ਇਕ ਗਲ' ਦ੍ਰਿੜ ਕਰਾ ਸਕਨ ਦੀ ਸਮਰਥਾ ਨਿਰੇ ਗਿਆਨ (Secular knowledge) ਨੂੰ ਨਹੀਂ ਹੈ ਇਸ ਦੇ ਲਈ 'ਬ੍ਰਹਮ ਗਿਆਨ' ਦਾ ਹੋਣਾ ਜ਼ਰੂਰੀ ਹੈ ਜੋ ਪੂਰੇ ਤੌਰ ਜਾਗੀ ਹੋਈ ਆਤਮਾ ਹੀ ਦੇ ਸਕਦੀ ਸੀ। ਸਾਡੇ ਅਜ ਦੇ ਅਧਿਆਪਕ ਖੁਦ (awakened souls) ਜਾਗੀਆਂ ਹੋਈਆਂ ਰੂਹਾਂ ਨ ਹੋਣ

ਕਾਰਨ ਉਸ ਵਿਦਿਆ ਤੋਂ ਆਪੂੰ ਹੀ ਵਾਂਜੇ ਹੋਏ ਹਨ। ਓਹ ਵਿਦਿਆਰਥੀ ਨੂੰ ਹਾਣ ਲਾਭ ਦੀ ਸਿਖਿਆ ਤਾਂ ਸ਼ਾਇਦ ਦੇਂਦੇ ਹੋਣਗੇ ਪਰ ਮਨੁਖੀ ਜੀਵਨ ਦਾ ਉਦੇਸ਼ (purpose) ਕੀ ਹੈ ਇਸ ਨੂੰ ਨ ਉਨਾਂ ਆਪ ਵਿਚਾਰਿਆ ਹੁੰਦਾ ਹੈ ਅਤੇ ਨ ਓਹ ਇਸ ਦੀ ਸੂਝ ਕਿਸੇ ਹੋਰ ਨੂੰ ਦੇਂਦੇ ਹਨ। ਅਜੇਹਾ ਅਧਿਆਪਕ ਹੀ ਬਾਲ ਉਮਰ ਨਾਨਕ ਜੀ ਨੂੰ ਪੜ੍ਹਾਉਣ ਲਗਾ ਜੀ ਪ੍ਰੰਤੂ ਉਸ ਨੂੰ ਆਪਣੀ ਊਣਤਾਈ ਦੀ ਛੇਤ੍ਰੀ ਹੀ ਪਰਤੀਤ ਹੋ ਗਈ ਜਿਸ ਲਈ ਉਸ ਨੇ ਮਹਿਤਾ ਕਾਲੂ ਜੀ ਨੂੰ ਕਹਿ ਦਿਤਾ ਕਿ 'ਨਾਨਕ ਨੂੰ ਪੜ੍ਹਾ ਸਕਨ ਵਾਲੀ ਵਿਦਿਆ ਮੇਰੇ ਪੱਲੇ ਹੈ ਨਹੀਂ'।

ਸੋ ਲੋਕ ਮਨਾਂ ਪਰ ਛਾਈ ਹੋਈ ਜਿਹਾਲਤ ਦੂਰ ਕਰਨ ਲਈ ਗੁਰੂ ਨਾਨਕ ਨੇ ਭਰਮਾਂ ਭੁਲੇਖਿਆਂ ਦੇ ਨਿਰਾ ਤ੍ਰਿਸ਼ਨਾ ਵਾਲੇ ਜਾਲ ਦੀ ਅਸਲੀਅਤ ਨੂੰ ਲੋਕਾਂ ਉਤੇ ਨੰਗਾ ਕੀਤਾ। ਮਿਸਾਲ ਦੇ ਤੌਰ ਇਕ ਪੰਡਤ ਨੂੰ ਆਪ ਇਉਂ ਸਮਝਾਉਂਦੇ ਹਨ:

'ਸੁਣ ਪੰਡਿਤ ਕਰਮਾ ਕਾਰੀ
ਜਿਤੁ ਕਰਮਿ ਸੁਖ ਉਪਜੈ ਭਾਈ ਆਤਮੁ ਤਤੁ ਬੀਚਾਰੀ।
ਸਾਸਤੁ ਬੇਦ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ
ਪਾਖੰਡਿ ਮੈਲ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ
ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ।'

ਅਰਥਾਤ 'ਪੰਡਤ ਜੀ ਕਰਮ ਕਮਾਉਣ ਦੀ ਗੱਲ ਸੁਣੋ ਅਸਲ ਕਰਮ, ਜਿਸ ਦੀ ਕਮਾਈ ਤੋਂ ਸੁਖ ਮਿਲਦਾ ਹੈ ਉਹ ਤਾਂ ਆਪਣੇ ਆਪ ਦੀ ਪਛਾਣ ਕਰਨਾ ਹੈ (ਅੰਦਰਿ ਖੋਜੈ ਸੁ ਤਤ ਲਹੈ) ਬਾਕੀ ਸ਼ਾਸਤਰ ਬੇਦ ਸੁਣਾ ਕੇ ਜੋ ਤੁਸੀਂ ਲੋਕਾਂ ਨੂੰ ਸੰਸਾਰੀ ਕਰਮ [ਸਰੀਰ ਨੂੰ ਸਾਧਨ ਵਾਲੇ ਕਰਮ] ਕਰਨ ਦੀ ਸੂਚਨਾ ਦੇਂਦੇ ਹੋ ਜਾਂ ਆਪ ਕਮਾਉਂਦੇ ਹੋ ਇਹ ਨਿਰਾ ਵਿਖਾਵਾ ਹੈ ਕਿਉਂਕਿ ਮਨੁੱਖ ਦਾ ਹਿਰਦਾ ਜੋ ਵਿਕਾਰਾਂ ਦੀ ਮੈਲ ਕਰਕੇ ਗੰਦਾ ਹੋ ਗਿਆ ਹੋਇਆ ਹੈ ਸਰੀਰਕ ਸਾਧਨਾ ਨਾਲ ਧੋਤਾ ਨਹੀਂ ਜਾ ਸਕਦਾ। ਇਹ ਕਰਮ ਤਾਂ ਮਕੜੀ ਦੇ ਜਾਲੇ ਵਾਂਗੂ ਆਪਣੇ ਆਪ ਨੂੰ ਵਾਧੂ ਦੇ ਬੰਧਨਾਂ ਅੰਦਰ ਜਕੜਨਾ ਹੈ, ਜਿਵੇਂ ਮਕੜੀ ਜਾਲਾ ਤਣ ਕੇ ਉਸ ਵਿਚ ਉਲਟੀ ਸਿਰ ਭਾਰ ਹੋਈ ਆਪ ਹੀ ਫਸ ਜਾਂਦੀ ਤੇ ਪ੍ਰਾਣ ਦੇ ਬਹਿੰਦੀ ਹੈ। ਬਿਨਾਂ ਵਿਚਾਰੇ ਅਤੇ ਲੋਕਾਂ ਦੀ ਵੇਖੋ ਵੇਖੀ ਕੀਤੇ ਜਾਂਦੇ ਕਰਮ ਧਰਮ ਅਤੇ ਪੜ੍ਹੀ ਵਿਦਿਆ ਕਿਸੇ ਲੇਖੇ ਨਹੀਂ ਜਦੋਂ ਤਾਈ ਬਿਬੇਕ ਵਿਚਾਰ ਦੁਆਰਾ ਇਸ ਨੂੰ ਆਪਣੇ ਅੰਦਰਲੇ

ਦੀ ਖੋਜ ਦਾ ਸਾਧਨ ਨਹੀਂ ਬਣਾਇਆ ਜਾਂਦਾ। ਆਪ ਨੇ ਹਰ ਗੱਲ ਕਰਨ ਲਈ ਬਿਬੇਕ ਵਿਚਾਰ ਦਾ ਤਰਾਜ਼ੂ [criterion] ਵਰਤਨ ਉਤੇ ਜ਼ੋਰ ਦਿਤਾ। ਹਰਦੁਆਰ ਅੰਦਰ ਪੂਰਬ ਨੂੰ ਸੂਰਜ ਵੱਲ ਪਾਣੀ ਦੇਣ ਦੀ ਬਜਾਏ ਪਛਮ ਨੂੰ ਪਾਣੀ ਸੱਟ ਕੇ, ਮੱਕੇ ਵਿਚ ਪਾਕ ਮਿਹਰਾਬ ਵੱਲ ਪੈਰ ਪਸਾਰਕੇ, ਬਗਦਾਦ ਅੰਦਰ 'ਪਾਤਾਲਾ ਪਾਤਾਲ ਲਖ ਅਗਾਸਾ ਆਗਾਸ' ਦਸ ਕੇ, ਏਮਨਾਬਾਦ ਅੰਦਰ ਕੋਧਰੇ ਦੀ ਰੋਟੀ ਵਿਚੋਂ ਦੁਧ ਅਤੇ ਪੂਰੀਆਂ ਕਚੋਰੀਆਂ ਵਿਚੋਂ ਲਹੂ ਵਗਦਾ ਦਸ ਕੇ, ਸਿਧਾਂ ਦਾ ਲੋਟਾ ਛੁਪਾਕੇ, ਸਿਆਲ ਕੋਟ ਦੇ ਹਮਜ਼ਾ ਗੌਸ ਦਾ ਚਲੀਹਾਂ ਭੰਗ ਕਰਾ ਕੇ, ਦੁਨੀਚੰਦ ਨੂੰ ਸੂਈ ਅਮਾਨਤ ਰਖ ਛਡਣ ਲਈ ਦੇ ਕੇ ਗੁਰੂ ਨਾਨਕ ਨੇ ਲੋਕ ਮਨਾਂ ਅੰਦਰ ਦ੍ਰਿੜ ਹੋ ਚੁਕੇ ਭਰਮਾਂ ਦੇ ਦੂਰ ਕਰਨ ਅਤੇ ਹਰ ਗੱਲ ਦੀ ਬਿਬੇਕ ਵਿਚਾਰ ਦੁਆਰਾ ਘੋਖ ਕਰਨ ਦੀ ਜਾਚ ਸਿਖਾਈ। ਸਮੁਚੇ ਤੌਰ ਆਪ ਨੇ ਲੋਕਾਂ ਨੂੰ ਸਮਝਾਇਆ :

'ਗੁਰ ਪ੍ਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ' (ਪ੍ਰਭਾਤੀ).

ਅਰਥਾਤ ਗੁਰੂ ਦੀ ਕਿਰਪਾ ਦੁਆਰਾ (ਪੂਰੇ ਤੌਰ ਜਾਗੇ ਹੋਏ ਆਤਮਾ)-fully awakened soul-ਦੀ ਅਗਵਾਈ ਹੇਠ ਵਿਦਿਆ (ਬ੍ਰਹਮ ਗਿਆਨ) ਦਾ ਵਾਰ ਵਾਰ ਕੀਤਾ ਵਿਚਾਰ ਵਡਿਆਈ ਦਿਵਾਉਂਦਾ, ਅਤੇ ਆਪੇ ਦਾ ਗਿਆਨ ਆਪਣੇ ਅੰਦਰੋ ਹੀ ਕਰਾ ਦੇਂਦਾ ਹੈ ਅਤੇ ਇਸ ਤਰਾਂ ਅਬਨਾਸ਼ੀ ਨਾਮ ਹਿਰਦੇ ਅੰਦਰ ਵਸ ਜਾਂਦਾ ਹੈ।

ਇਸੇ ਸ਼ਬਦ ਅੰਦਰ ਅਗੇ ਜਾ ਕੇ ਆਪ ਫੁਰਮਾਉਂਦੇ ਹਨ।

'ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਮਾਨੁ
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ'

ਅਰਥਾਤ ਇਹ ਬ੍ਰਹਮ ਗਿਆਨ ਐਸਾ ਹੈ ਕਿ ਇਹ, ਕਾਮ ਕ੍ਰੋਧ ਲੋਭ ਮੋਹ ਹੰਕਾਰ-ਪੰਜਾਂ ਚੋਰਾਂ ਦੀ ਦੋੜ ਨੂੰ ਰੋਕ ਕੇ ਮਨ ਦੀ ਹਉਮੈ ਨੂੰ ਖਤਮ ਕਰ ਦੇਂਦਾ ਹੈ ਅਤੇ ਵਿਕਾਰਾਂ ਵਾਲੀ ਖੋਟੀ ਦ੍ਰਿਸ਼ਟ ਦੂਰ ਹੋ ਜਾਂਦੀ ਹੈ, ਅਥਵਾ ਜਦੋਂ ਬਿਬੇਕ ਵਿਚਾਰ ਵਾਲਾ ਬ੍ਰਹਮ ਗਿਆਨ ਹਿਰਦੇ ਅੰਦਰ ਆ ਵਸਦਾ ਹੈ ਤਾਂ ਕਲਜੁਗ ਵਾਲੇ ਸਾਰੇ ਲਛਣ ਦੂਰ ਹੋਕੇ ਸਤਿ ਦਾ ਪਰਵੇਸ਼ ਹੋ ਜਾਂਦਾ ਹੈ।

ਭਾਈ ਗੁਰਦਾਸ ਜੀ ਨੇ ਭੀ ਗੁਰੂ ਨਾਨਕ ਦੇ ਕਲਜੁਗ ਦੇ ਤਾਰਣ ਦਾ ਸਾਧਨ 'ਸਤਿਨਾਮ ਪੜ ਮੰਤਰ ਸੁਣਾਇਆ' ਹੀ ਦਸਿਆ ਸੀ ਓਹ 'ਸਤਿਨਾਮ' ਦਾ ਮੰਤਰ ਕੀ ਸੀ ਅਤੇ ਗੁਰੂ ਦੇ ਇਸ ਮੰਤਰ ਨੇ ਘੋਰ ਕਲਜੁਗ ਵਿਚ ਲੋਕਾਂ ਦਾ ਉਧਾਰ ਕਿਵੇਂ ਕੀਤਾ ?

ਜਿਥੋਂ ਤਕ ਇਸ ਚਾਰ ਅਖਰੇ ਸ਼ਬਦ ਦਾ ਸੰਬੰਧ ਹੈ ਇਹ ਪਰਮੇਸ਼ਰ ਦੇ ਅਨੇਕ ਨਾਮਾਂ ਵਿਚੋਂ ਇਕ ਨਾਮ ਹੈ ਜਿਸ ਨੂੰ ਗੁਰੂ ਜੀ ਉਸ ਦਾ ਸਭ ਤੋਂ ਆਦ ਨਾਮ ਦਸਦੇ ਹਨ : 'ਸਤਿਨਾਮ ਤੇਰਾ ਪਰਾ ਪੂਰਬਲਾ' 'ਸਤਿ' ਉਸ ਨੂੰ ਕਹਿੰਦੇ ਹਨ ਜਿਸ ਦੀ ਹੋਂਦ ਬਾਰੇ ਕਿਸੇ ਕਾਲ (ਬਲਕਿ ਕਾਲ ਦੀ ਹੋਂਦ ਤੋਂ ਅਗੇ ਪਿਛੇ ਭੀ) ਕਿਸੇ ਤਰਾਂ ਦਾ ਸ਼ੱਕ ਨਾ ਹੋ ਸਕੇ, ਜਿਸ ਦੀ ਅਣਹੋਂਦ ਨਾ ਕਦੀ ਹੋਈ ਹੋਵੇ ਅਤੇ ਨਾ ਅਗੇ ਨੂੰ ਕਦੀ ਹੋਵੇ : 'ਆਦਿ ਸਚੁ, ਜੁਗਾਦਿ ਸਚੁ, ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ' । ਇਸ ਦੇ ਉਲਟ ਜੋ ਹੋਂਦ ਮਿਟ ਸਕਦੀ ਹੈ ਓਹ ਸਚੁ ਨਹੀਂ, ਓਹ ਕੂੜ ਹੈ ਇਸੇ ਲਈ ਸਤੁਗੁਰੂ ਕਹਿੰਦੇ ਹਨ 'ਕੂੜ ਸਭੁ ਸੰਸਾਰੁ' ਕਿਉਂਕਿ ਇਥੇ ਜੋ ਕੁਝ ਭੀ ਹੈ ਜਾਂ ਅਗੋਂ ਹੋਵੇਗਾ, ਅਖੀਰ ਨੂੰ ਮਿਟ ਜਾਇਗਾ । ਸੋ 'ਸਤਿ' ਸਦੀਵੀ ਕਾਲ ਰਹਿਣ ਦਾ ਨਾਉਂ ਹੈ ਅਤੇ 'ਕੂੜ' ਇਸ ਦੇ ਸਦਾ ਨ ਰਹਿਣ ਦਾ । ਗੁਰੂ ਜੀ ਨੇ ਲੋਕ ਵਿਸ਼ਵਾਸ਼ ਨੂੰ ਇਉਂ ਟੁੰਬਿਆ ਕਿ ਸਦਾ ਨਾ ਰਹਿਣ ਵਾਲੀ ਹੋਂਦ ਪਰ ਭਰੋਸਾ (ਏਤਕਾਦ) ਰਖਣਾ ਕੂੜਾ ਭਰੋਸਾ ਹੈ । ਬ੍ਰਹਮਾ ਵਿਸ਼ਨ ਮਹੇਸ਼ ਸਦਾ ਰਹਿਣ ਵਾਲੇ ਨਹੀਂ, ਬ੍ਰਹਮਾ ਵਿਸ਼ਨ ਆਦਿ ਕਈ ਵਾਰ ਆਏ ਤੇ ਚਲੇ ਗਏ, ਜੋ ਆਪ ਸਥਿਰ ਨਹੀਂ, ਉਸ ਪਰ ਭਰੋਸਾ ਰਖਣ ਵਾਲਾ ਕਿਵੇਂ ਸਥਿਰ ਹੋਵੇਗਾ ? ਇਸ ਲਈ ਭਰੋਸਾ ਕੇਵਲ ਉਸ ਪਰ ਰਖੋ ਜੋ ਸਦਾ ਸਤਿ ਹੈ, ਇਕੋ ਇਕ ਹੈ, ਅਤੇ ਸਦਾ ਰਹਿਣ ਵਾਲਾ [ਸਚਾ] ਸਾਹਿਬ ਹੈ : 'ਸੋਈ ਸੋਈ ਸਦਾ ਸਚੁ, ਸਾਹਿਬੁ ਸਾਚਾ, ਸਾਚੀ ਨਾਈ' ਗੁਰਮਤਿ ਅਨੁਸਾਰ ਇਹ 'ਸਤਿ' ਜਾਂ 'ਸਚੁ' ਸ਼ਬਦ ਦਾ ਅਧਿਆਤਮਕ ਸੰਕਲਪ [concept] ਹੈ ।

ਫਿਰ 'ਸਚੁ' ਇਕ ਇਖਲਾਕੀ ਗੁਣ, ਬਲਕਿ ਮਨੁਖੀ ਸਦਾਚਾਰ (ਇਖਲਾਕ) ਦਾ ਸਭ ਤੋਂ ਸ੍ਰੋਮਣੀ ਗੁਣ ਭੀ ਹੈ । ਸਚ ਉਪਰ ਹੀ ਮਉਲਦੇ ਹਨ ਦਇਆ ਧਰਮ, ਨੇਕੀ ਪਰਉਪਕਾਰ, ਪਿਆਰ, ਜੋ ਸਦੀਵੀ ਸੁਖ ਤੇ ਸ਼ਾਂਤੀ ਦਾ ਸੋਮਾਂ ਹਨ । ਜਿਥੇ ਸਚ ਨਹੀਂ, ਉਥੇ ਕੂੜ ਕੁਸਤਿ, ਠਗੀ, ਵਿਖਾਵਾ, ਧੋਖਾ ਬਨਾਵਟ ਤੇ

ਭ੍ਰਿਸ਼ਟਾਚਾਰ ਦੀ ਪ੍ਰਧਾਨਤਾ ਹੋਵੇਗੀ ਅਤੇ ਜਿਥੇ ਇਨ੍ਹਾਂ ਦਾ ਬੋਲ ਬਾਲਾ ਹੋਵੇਗਾ ਉਥੇ ਵੈਰ ਵਿਰੋਧ, ਈਰਖਾ ਤ੍ਰਿਸ਼ਨਾ ਧਰੋਹ ਤੇ ਕ੍ਰੋਧ ਪ੍ਰਧਾਨ ਹੋਣਗੇ, ਜੋ ਕਲਜੁਗ ਦੇ ਮੁਖ ਲਛਣ ਹਨ। ਸੋ ਸਤਿਗੁਰੂ ਨੇ ਸਭ ਤੋਂ ਮੁਖ ਗੱਲ ਉਸ ਇਕੋ ਇਕ ਹੋਂਦ, ਜੋ ਸਦੀਵੀ ਰਹਿਣ ਵਾਲੀ ਹੈ, ਦਾ ਸਦਾਚਾਰੀ ਅਥਵਾ ਸਚ ਸਰੂਪ ਹੋਣਾ ਦ੍ਰਿੜ ਕਰਾਇਆ। ਸਦਾ ਚਾਰੀ ਹੋਂਦ ਉਪਰ ਦ੍ਰਿੜ ਹੋਇਆ ਵਿਸ਼ਵਾਸ਼ ਹੀ ਮਨੁੱਖ ਨੂੰ ਇਖਲਾਕੀ ਤੌਰ ਉਚਾ ਉਠਾ ਸਕਦਾ ਹੈ। ਐਸੀ ਹੋਂਦ ਹਰ ਪਖ ਤੋਂ ਮੈਲ ਰਹਿਤ ਅਥਵਾ ਪਵਿਤੱਰ ਪਾਵਨ ਹੋਣੀ ਜ਼ਰੂਰੀ ਹੈ ਅਤੇ ਅਜੇਹੀ ਪਵਿਤੱਰ ਹੋਂਦ ਉਪਰ ਜੰਮਿਆ ਵਿਸ਼ਵਾਸ਼ ਹੀ ਮਨੁੱਖ ਦੀ ਰਹਿਣੀ ਅਤੇ ਕਰਣੀ ਨੂੰ ਪਵਿੱਤਰ ਕਰ ਸਕਦਾ ਹੈ। ਇਹੋ 'ਸਤਿ' ਦਾ ਸਦਾਚਾਰਕ (ethical) ਸੰਕਲਪ ਹੈ।

ਸੋ ਲੋਕਾਂ ਦੀ ਸੋਝੀ ਨੂੰ ਬਿਬੇਕੀ ਬਨਾਉਣ (rationalise) ਕਰਨ ਵਾਸਤੇ ਸਤਿਗੁਰੂ ਜੀ ਨੇ ਸਚ ਨੂੰ ਪਰਮੁਖ ਸਥਾਨ ਦਿਤਾ ਬਲਕਿ ਸਦਾ ਰਹਿਣ ਵਾਲੀ ਈਸ਼ਵਰੀ ਹੋਂਦ ਨੂੰ ਸਚ ਸਰੂਪ (embodiment of truth) ਦਸ ਕੇ ਉਸ ਦਾ ਸਦਾਚਾਰੀ (ethical) ਹੋਣਾ ਦ੍ਰਿੜਾਇਆ। ਇਸ ਤਰਾਂ ਗੁਰੂ ਨਾਨਕ ਵਿਚਾਰ ਧਾਰਾ ਸਦਾਚਾਰੀ ਅਮਲੀ ਜੀਵਨ ਦੀ ਵਿਚਾਰ ਧਾਰਾ ਹੈ। ਜੇ ਕਰ ਇਸ ਨੇ ਮਨੁਖੀ ਜੀਵਨ ਅੰਦਰ ਸਦਾਚਾਰੀ ਅੰਸ਼ ਲਿਆ ਕੇ ਉਸ ਨੂੰ ਕਾਮ ਕ੍ਰੋਧ ਲੋਭ ਆਦੀ ਵਾਸ਼ਨਾਵਾਂ ਤੋਂ ਉਪਰ ਨਹੀਂ ਉਠਾਇਆ ਤਾਂ ਉਸ ਦੇ ਪਾਠ ਵਿਚਾਰ ਅਤੇ ਹੋਰ ਕਰਮ ਕਾਂਡ ਕਿਸੇ ਲੇਖੇ ਨਹੀਂ, ਨਾ ਇਹ ਉਸ ਪ੍ਰਭੂ ਪ੍ਰੀਤਮ ਦੀ ਪ੍ਰਾਪਤੀ ਵਿਚ ਸਹਾਈ ਹੋ ਸਕਦੇ ਹਨ। ਗੁਰੂ ਜੀ ਦੇ ਅਜੇਹੇ ਵਿਚਾਰ ਹੀ ਉਸ ਸਾਰੀ ਕ੍ਰਾਂਤੀ ਦਾ ਕਾਰਨ ਸਨ ਜੋ ਆਪ ਨੇ ਪ੍ਰਚੱਲਤ ਬ੍ਰਾਹਮਣੀ ਕਰਮ ਕਾਂਡ ਭਰੀ ਰਹਿਣੀ ਅਤੇ ਇਸਲਾਮੀ ਜ਼ਰਾ ਸ਼ਰੀਅਤ ਵਾਲੀ ਕਰਣੀ ਅੰਦਰ ਲਿਆਂਦੀ। ਸਮੇਂ ਦੀ ਪਰਚੱਲਤ ਧਾਰਮਿਕ ਰਹਿਣੀ ਅਤੇ ਉਸ ਬਾਰੇ ਅਪਨੇ ਵਿਚਾਰਾਂ ਦਾ ਨਿਰਨਾ ਗੁਰੂ ਜੀ ਨੇ ਆਸਾ ਦੀ ਵਾਰ ਅੰਦਰ ਵਿਸ਼ੇਸ਼ ਕਰਕੇ ਛੇਵੀਂ ਪੌੜੀ ਦੇ ਸਲੋਕਾਂ ਵਿਚ ਇਉਂ ਕੀਤਾ ਹੈ :

'ਮੁਸਲਮਾਨਾ ਸਿਫਤ ਸਰੀਅਤ ਪੜਿ ਪੜਿ ਕਰਹਿ ਵੀਚਾਰ
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰ
ਹਿੰਦੂ ਸਾਲਾਹੀ ਸਾਲਾਹਨ ਦਰਸਨ ਰੂਪ ਅਪਾਰ
ਤੀਰਥ ਨਾਵਹਿ ਅਰਚਾ ਪੂਜਾ ਅਗਰ ਵਾਸ ਬਹਿ ਕਾਰ

ਜੋਗੀ ਸੁੰਨ ਧਿਆਵਨ੍ਹ ਜੇਤੇ ਅਲਖ ਨਾਮੁ ਕਰਤਾਰ

... ... ... ... ... ... ...

ਨਾਨਕ ਭਗਤਾਂ ਭੁਖ ਸਾਲਾਹਣ ਸਚ ਨਾਮ ਆਧਾਰ

ਸਦਾ ਅਨਦ ਰਹਹਿ ਦਿਨ ਰਾਤੀ ਗੁਣ ਕਹਿਆਂ ਪਾਛਾਰ'

ਇਸ ਸਲੋਕ ਵਿਚ ਹਿੰਦੂ ਮੁਸਲਮਾਨਾਂ ਜੋਗੀਆਂ ਜਤੀਆਂ ਦਾਨੀਆਂ ਪੁੰਨੀਆਂ ਆਦਿਕ ਸ੍ਰੇਣੀਆਂ ਵਲੋਂ ਕੀਤੇ ਜਾਂਦੇ ਭਾਂਤ ੨ ਦੇ ਕਰਮਾ ਦਾ ਨਿਰਨਾ ਕਰਦੇ ਹੋਏ ਗੁਰੂ ਜੀ ਮਿਟੇ ਦੀ ਗੱਲ ਇਹੋ ਦਸਦੇ ਹਨ ਕਿ ਵਾਹਿਗੁਰੂ ਦੇ ਪਿਆਰੇ ਓਹੋ ਹਨ ਜਿਨਾਂ ਨੂੰ ਉਸ ਦੀ ਸਿਫਤ ਸਾਲ੍ਹਾਹ ਕਰਨ ਦੀ ਭੁੱਖ ਲਗੀ ਰਹਿੰਦੀ ਹੈ ਅਤੇ ਜਿਨ੍ਹਾਂ ਨੇ ਸਚ ਨੂੰ ਅਪਨਾ ਜੀਵਨ ਆਧਾਰ ਬਣਾਇਆ ਹੈ। ਜੋ ਸਚੁ ਦੇ ਦੀਦਾਰ ਲਈ ਆਪਣੇ ਆਪ ਨੂੰ ਸਚ ਵਾਲੀ ਬੰਦੀ ਅੰਦਰ ਪਾਈ ਰਖਦੇ ਹਨ ਐਸੇ ਮਨੁਖ ਸਦਾ ਅਨੰਦ ਰਹਿੰਦੇ ਹਨ।

ਗੁਰੂ ਅਰਜਨ ਦੇਵ ਜੀ ਨੇ ਇਕ ਸ਼ਬਦ ਵਿਚ ਅਨੇਕ ਤਰਾਂ ਦੇ ਕੀਤੇ ਜਾਂਦੇ ਕਰਮਾਂ ਦਾ ਵਿਰਥ ਰ. ਦੇਂਦੇ ਹੋਏ ਕਿਹਾ ਸੀ ਕਿ ਇਸ ਤਰਾਂ ਪਿਆਰੇ ਦਾ ਮਿਲਣਾ ਸੰਭਵ ਨਹੀਂ। ਸ਼ਬਦ ਦੀਆਂ ਅਰੰਭਕ ਤੁਕਾਂ ਇਉਂ ਹਨ:

ਪਾਠ ਪੜਿਓ ਅਰੁ ਬੇਦ ਬੀਚਾਰਿਓ ਨਿਵਲ ਭੁਅੰਗਮ ਸਾਧੇ

ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰ ਬੁਧ ਬਾਧੇ

ਪਿਆਰੇ ਇਨ ਬਿਧਿ ਮਿਲਣ ਨ ਜਾਈ ਮੈ ਕੀਏ ਕਰਮ ਅਨੇਕਾ

ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧ ਬਿਬੇਕਾ। (ਸੋਰਠ ਮ: ੫)

ਅਰਥਾਤ ਬੇਦ ਪਾਠ ਪੜ੍ਹੇ ਅਤੇ ਬੇਦ ਬਾਣੀ ਨੂੰ ਅਰਥਾਂ ਸਹਿਤ ਵਿਚਾਰਿਆ, ਨਿਉਲੀ ਕਰਮ ਅਤੇ ਭੁਯੰਗਮੀ ਆਸਨਾਂ ਦੁਆਰਾ ਸਰੀਰ ਨੂੰ ਭੀ ਸਾਧਿਆ ਪਰ ਇਤਨਾ ਕੁਝ ਕਰਕੇ ਭੀ ਕਾਮ ਕ੍ਰੋਧ ਲੋਭ ਮੋਹ ਹੰਕਾਰ ਮਨ ਤੋਂ ਦੂਰ ਨ ਹੋਇ ਬਲਕਿ ਇਨ੍ਹਾਂ ਨੇ, ਹੰਗਤਾਂ ਵਾਲੀ ਬੁਧ ਨੂੰ ਹੋਰ ਤ੍ਰਿਖੇਰਾ ਕਰਕੇ ਮਨ ਨੂੰ ਚੰਗੀ ਤਰਾਂ ਜਕੜ ਲਿਆ। ਪਿਆਰੇ ਮਿੱਤਰ ਮੈਂ ਅਨੇਕਾਂ ਕਰਮ ਕਰ ਕਰ ਕੇ ਨਿਸਚੇ ਕਰ ਲਿਆ ਹੈ ਕਿ ਇਸ ਤਰੀਕੇ ਨਾਲ ਪ੍ਰਭੂ ਨਹੀਂ ਮਿਲਦਾ। ਹੁਣ ਹਾਰ ਹੁਟ ਕੇ ਮੈਂ ਮਾਲਕ ਪ੍ਰਭੂ ਦੇ ਦਰਵਾਜੇ ਤੇ ਆਨ ਢੱਠਾ ਹਾਂ ਅਤੇ ਮੇਰੀ ਇਹੋ ਆਰਾਧਨਾ ਹੈ ਕਿ ਮੈਨੂੰ ਬਿਬੇਕ ਸ਼ੀਲ ਬੁਧ ਦਿਹੋ (ਐਸੀ ਬੁਧ ਦਿਹੋ ਜਿਸ ਦੁਆਰਾ ਬੁਰੇ ਭਲੇ ਤਥਾ ਸੱਤ ਅਸੱਤ ਦਾ ਨਿਰਨਾ ਹੋ ਸਕੇ)।

ਸਤਿਗੁਰੂ ਜੀ ਦੇ ਇਸ ਕਥਨ ਅਨੁਸਾਰ ਸਚ ਝੂਠ ਦਾ ਨਿਤਾਰਾ ਕਰਨ ਵਾਲੀ ਬੁਧ (rational thinking) ਦੇ ਅਪਨਾਏ ਬਗੈਰ ਨਿਰੇ ਕਰਮ ਕਾਂਡ ਪਾਠਾਂ ਤੇ ਵਾਦ ਵਿਵਾਦ ਨਾਲ ਹਿਰਦਾ ਸ਼ੁਧ ਨਹੀਂ ਹੁੰਦਾ ਅਤੇ ਹਿਰਦੇ ਦੀ ਨਿਮਰਤਾ ਬਿਨਾ ਪ੍ਰਭੂ ਦਾ ਮਿਲਾਪ ਸੰਭਵ ਨਹੀਂ। ਇਹ ਕਥਨ ਕੇਵਲ ਵੇਦਾਂ ਅਥਵਾ ਹਿੰਦ ਗ੍ਰੰਥਾਂ ਦੇ ਪਾਠ ਵਿਚਾਰ ਅਤੇ ਰਹੁ ਰੀਤਾਂ ਪਰ ਹੀ ਲਾਗੂ ਨਹੀਂ, ਸਗੋਂ ਸਾਰੇ ਧਰਮ ਗ੍ਰੰਥਾਂ ਅਤੇ ਹੋਰ ਧਾਰਮਿਕ ਰਹਿਤ ਮਰਯਾਦਾ ਉਤੇ ਇਕ ਸਾਰ ਲਾਗੂ ਹੈ। ਗੁਰੂ ਜੀ ਦਾ ਫੁਰਮਾਣ ਹੈ 'ਪਰਥਾਇ ਸਾਖੀ ਮਹਾਂ ਪੁਰਖ ਬੋਲਦੇ ਸਾਂਝੀ ਸਗਲ ਜਹਾਨੈ', ਤਾਂ ਜੋ ਸ਼ਖਸ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਜਾਂ ਸਹਿਜ ਪਾਠ ਕੇਵਲ ਪੜ੍ਹਣ ਮਾਤਰ ਕਰਦੇ ਕਰਾਉਂਦੇ ਜਾਂ ਹੋਰ ਰਹੁ ਰੀਤਾਂ ਕਰਨ ਮਾਤਰ ਬਾਣੀ ਪੜ੍ਹਦੇ ਪੜ੍ਹਾਉਂਦੇ ਹਨ ਪਰ ਬਾਣੀ ਦੇ ਭਾਵ ਨੂੰ ਹਿਰਦੇ ਵਿਚ ਵਸਾ ਕੇ ਅਪਨੀ ਨਿਤਾ ਪ੍ਰਤੀ ਰਹਿਣੀ ਅਤੇ ਕਰਣੀ ਨੂੰ ਉਸ ਅਨੁਸਾਰ ਢਾਲਣ ਦਾ ਜਤਨ ਨਹੀਂ ਕਰਦੇ ਜਾਂ ਹੋਰ ਰਸਮਾਂ ਰੀਤਾਂ, ਪੁੰਨ ਦਾਨ ਇਸ਼ਨਾਨ ਰਹਿਤ ਮਰਯਾਦਾ ਪੰਜ ਕਕਾਰ, ਦੂਹਰੀ ਦਸਤਾਰ ਆਦਿ ਸਾਰਾ ਵਿਖਾਵਾ ਗੁਰਸਿਖਾ ਵਾਲਾ ਠੀਕ ਰਖਦੇ ਹਨ ਪਰ ਉਨ੍ਹਾਂ ਦਾ ਵਿਹਾਰ ਅਤੇ ਲੋਕ ਵਰਤਾਰਾ ਗੁਰੂ ਦੀ ਸਿਖਿਆ ਦੇ ਅਨਕੂਲ ਨਹੀਂ ਬਲਕਿ ਉਨ੍ਹਾਂ ਦੀ ਕਰਣੀ ਬਿਬੇਕ ਹੀਨ ਤੇ ਮਲੀਨ ਬੁਧ ਵਾਲੀ ਹੈ ਤਾਂ ਉਨ੍ਹਾਂ ਦੇ ਸਾਰੇ ਕਰਮ ਧਰਮ ਤੇ ਪਾਠ ਪੂਜਾ ਉਸੇ ਲੜੀ ਹੇਠ ਆਉਣਗੇ ਜਿਨ੍ਹਾਂ ਬਾਰੇ ਗੁਰੂ ਜੀ ਨੇ ਫੁਰਮਾਇਆ ਹੈ : 'ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ' ਇਹ ਪਾਠ ਵਿਚਾਰ ਪੁੰਨ ਦਾਨ ਇਸ਼ਨਾਨ ਰਹਿਤ ਮਰਯਾਦਾ ਸਾਰੇ ਸਹਾਇਕ ਸਾਧਨ ਹਨ ਅਤੇ ਇਨ੍ਹਾਂ ਦੀ ਲੋੜ ਭੀ ਹੈ ਪਰ ਕੇਵਲ ਉਸ ਹੱਦ ਤਕ ਜਿਥੇ ਇਹ ਬਿਬੇਕ ਬੁਧ ਦੇ ਤਰਾਜ਼ੂ ਤੇ ਤੁੱਲ ਕੇ ਜੀਵਨ ਨੂੰ ਸੁਚੱਜਾ ਤੇ ਸੁਹੇਲਾ ਬਨਾਉਣ ਵਿਚ ਸਹਾਈ ਹੋਣ ਅਤੇ ਇਨ੍ਹਾਂ ਦੀ ਬੰਦੀ (discipline) ਅੰਦਰ ਜੀਵਨ ਉਸ ਸੋਨੇ ਵਾਂਗ ਨਿਖਰ ਜਾਵੇ ਜੋ ਕੁਠਾਲੀ ਵਿਚ ਪੈ ਕੇ ਤਾਉ ਸਹਿੰਦਾ ਅਤੇ ਮੈਲ ਮਿਟੀ (dross) ਤੋਂ ਸਾਫ ਹੋ ਕੇ ਬਾਰਾਂ ਵੰਨੀ ਦਾ ਹੋ ਜਾਂਦਾ ਹੈ। ਜੇ ਕਰ ਇਹ ਸਾਧਨ ਮਨੂਰ ਤੋਂ ਕੰਚਨ ਕਰਨ ਵਾਙੂ ਜ਼ਿੰਦਗੀ ਦੀ ਮੈਲ ਹਰਨ ਦੇ ਸਮਰੱਥ ਨਹੀਂ ਹੋਇ ਤਾਂ ਇਹ ਬੇਅਰਥ ਅਤੇ ਵਾਧੂ ਹਨ। ਸਤਿਗੁਰੂ ਸਚ ਨੂੰ ਜੀਵਨ ਦਾ ਆਧਾਰ ਬਣਾ ਲੈਣ ਨੂੰ ਹੀ ਸਫਲ ਜੀਵਨ ਸਮਝਦੇ ਹਨ। ਬਾਣੀ ਅੰਦਰ ਕਥਨ ਹੈ :

'ਸਚੁ ਖਾਣਾ ਸਚੁ ਪਹਨਣਾ ਟੇਕ ਨਾਨਕ ਸਚੁ ਕੀਤ'

ਬਿਲਾਵਲ ਦੇ ਇਕ ਛੰਦ ਵਿਚ ਸਤਿਗੁਰੂ ਪ੍ਰਭੂ ਪਾਸੋਂ ਸਚ ਦਾ ਦਾਨ ਹਥ ਜੋੜ ਕੇ ਮੰਗਦੇ ਹਨ ਅਤੇ ਕਹਿੰਦੇ ਹਨ ਕਿ ਹੇ ਪ੍ਰਭੂ, ਜੇ ਤੇਰੀ ਕਿਰਪਾ (ਨਦਰ) ਦੁਆਰਾ ਸਚ ਮੇਰਾ ਜੀਵਨ ਆਧਾਰ ਬਣ ਜਾਏ ਤਾਂ ਹੀ ਮੈਂ ਤੈਨੂੰ ਚੰਗਾ ਲਗ ਸਕਦਾ ਹਾਂ :

'ਕਰ ਜੋੜਿ ਨਾਨਕੁ ਸਾਚੁ ਸਾਗੈ ਨਦਰਿ ਕਰਿ ਤੁਧੁ ਭਾਣਿਆ'

ਸਿਰੀ ਰਾਗ ਦੇ ਇਕ ਸ਼ਬਦ ਅੰਦਰ ਗੁਰੂ ਨਾਨਕ ਦੇਵ ਸਚ ਭਰਪੂਰ ਜੀਵਨ ਦਾ ਸਭ ਤਰਾਂ ਦੇ ਕਰਮਾਂ ਧਰਮਾਂ ਬਲਕਿ ਸਚ ਤੋਂ ਭੀ ਸ੍ਰੇਸ਼ਟ ਹੋਣਾ ਦਸਦੇ ਹਨ :

ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ।
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ
ਹਰ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕ ਵਜਾਇ
ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ
ਭੂਮੀ ਦਾਨ ਗਊਆਂ ਘਣੀ ਭੀ ਅੰਤਰਿ ਗਰਬੁ ਗੁਮਾਨੁ
ਰਾਮ ਨਾਮਿ ਮਨੁ ਬੇਧਿਆਂ ਗੁਰ ਦੀਆ ਸਚੁ ਦਾਨੁ
ਮਨ ਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ।'

ਭਾਵ ਅਨੇਕ ਤਰਾਂ ਦੀਆਂ ਸਰੀਰਕ ਸਾਧਨਾਂ ਹਠ ਤਪ ਪੁੰਨ ਦਾਨ ਗਿਆਨ ਧਿਆਨ ਬੇਦ ਪਾਠ ਵਿਚਾਰ, ਸਚ ਦੀ ਸੂਝ ਬਗੈਰ ਜੀਅ ਦੇ ਬੰਧਨ ਹੀ ਹਨ । ਬਲਕਿ ਜੇ ਮਨੁਖ ਦਾ ਜੀਵਨ ਸਚ ਵਾਲਾ ਨਹੀਂ ਬਣਿਆ ਤਾਂ ਸਚ ਦਾ ਨਿਰਾ ਗਿਆਨ ਭੀ ਕਿਸੇ ਲੇਖੇ ਨਹੀਂ । ਸਭ ਤੋਂ ਮੁਖ ਗੱਲ ਤਾਂ ਸਚ ਵਾਲਾ ਜਾਂ ਸਚਿਆਰ ਬਨਣਾ ਹੈ । ਗੁਰੂ ਨਾਨਕ ਦੇ ਸਾਹਮਣੇ ਜ਼ਿੰਦਗੀ ਦਾ ਪਹਿਲਾ ਪ੍ਰਸ਼ਨ ਇਹੋ ਸੀ ਕਿ ਸਚ ਵਾਲੇ ਕਿਵੇਂ ਬਣੀਏ : 'ਕਿਵ ਸਚਿਆਰਾ ਹੋਈਐ ?' ਕਿਉਂਕਿ ਆਪ ਸਮਝਦੇ ਸਨ ਕਿ ਕਲਜੁਗੀ ਸੁਭਾਵ ਸਚ ਵਾਲਾ ਜੀਵਨ ਬਣਾਏ ਬਿਨਾ

ਸਤਜੁਗੀ ਨਹੀਂ ਬਣ ਸਕਦੇ । ਜੋ ਸਿਖ ਮਤ ਸੁਚ ਤੋਂ ਬਿਨਾ ਹੈ ਉਸ ਦੇ ਪੈਰ ਹੀ ਨਹੀਂ ਹੁੰਦੇ 'ਸਚੁ ਬਿਨ ਸਾਖੀ ਮੂਲੋ ਨ ਬਾਕੀ' (ਸਲੋਕ ਮ: ੧) ਜੋ ਲੋਕ ਸਚ ਦੀ ਪੂੰਜੀ ਇਕਠੀ ਨਹੀਂ ਕਰਦੇ ਓਹ ਸੁਖੀ ਨਹੀਂ ਹੋ ਸਕਦੇ :

'ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ' (ਸਿਰੀ ਰਾਗ)

ਅਤੇ ਜੋ ਸਚ ਦਾ ਵਣਜ ਕਰਦੇ ਹਨ ਸਚ ਸਰਪ ਪ੍ਰਭੂ ਉਨਾਂ ਦੇ ਅੰਗ ਸੰਗ ਰਹਿੰਦਾ ਹੈ :

ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ' (ਮਾਰੂ ਮ: ੧)

ਫਿਰ ਆਸਾ ਦੀ ਵਾਰ ਦੇ ਇਕ ਸਲੋਕ ਵਿਚ ਗੁਰੂ ਜੀ ਸਚਿਆਰ ਜਾਂ ਸਚ ਵਾਲੇ ਮਨੁਖ ਦੇ ਕੁਝ ਵਿਸ਼ੇਸ਼ ਚਿੰਨ੍ਹ, ਦਸਦੇ ਹਨ ਜਿਨਾਂ ਦੇ ਜੀਵਨ ਅੰਦਰ ਪਰਤੱਖ ਹੋ ਜਾਣ ਨਾਲ ਉਸ ਦਾ ਸਚ ਵਾਲਾ ਬਣ ਜਾਣਾ ਮੰਨਿਆ ਜਾ ਸਕਦਾ ਹੈ । ਇਸ ਸਲੋਕ ਦੇ ਅੰਤ ਵਿਚ ਸਤਿਗੁਰੂ ਫੁਰਮਾਉਂਦੇ ਹਨ :

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ' ਅਰਥਾਤ

ਸਚ ਹੀ ਮਨੁਖ ਦੇ ਸਾਰੇ ਮਾਨਸਕ ਰੋਗਾਂ ਦਾ ਦਾਰੂ ਹੈ ਜੋ ਅਨੇਕ ਪ੍ਰਕਾਰ ਦੇ ਕਲਜੁਗੀ ਅਪ੍ਰਾਧਾਂ ਦੀ ਮੈਲ ਨੂੰ ਧੋ ਦੇਣ ਦੇ ਸਮਰੱਥ ਹੈ । ਇਹੋ ਸਚ ਮੰਤਰ ਰੂਪ ਵਿਚ ਹੀ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਦੇ ਉਧਾਰ ਲਈ ਵਰਤਿਆ । ਦੁਨੀਆਂ ਮੰਤਰ ਦੀ ਸ਼ਕਤੀ ਦੀ ਬਹੁਤ ਕਾਇਲ ਹੈ ਅਤੇ ਆਮ ਇਹ ਵਿਸ਼ਵਾਸ ਹੈ ਕਿ ਮੰਤਰ ਦੇ ਪੜ੍ਹਿਆਂ ਸੁਣਿਆਂ ਦੁਖ ਕਲੇਸ਼ ਦੂਰ ਹੁੰਦੇ ਅਤੇ ਭਾਉਣੀਆ ਪੂਰੀਆਂ ਹੁੰਦੀਆ ਹਨ । ਸਤਿ ਗੁਰੂ ਨੇ ਇਹ ਗੁੱਝਾ ਮੰਤਰ 'ਸਤਿਨਾਮ' ਪ੍ਰਗਟ ਤੌਰ ਸਭ ਨੂੰ ਸੁਣਾਇਆ ਅਤੇ ਹਰ ਕਿਸੇ ਪ੍ਰਤੀ ਇਸ ਦੇ ਵਾਰ ਵਾਰ ਕੀਤੇ ਚਿੰਤਨ ਜਾ ਸਿਮਰਨ ਦੁਆਰਾ ਇਸ ਨੂੰ ਨਿਜ ਦਾ ਮੰਤਰ ਬਣਾ ਲੈਣ ਦੀ ਤਾਕੀਦ ਕੀਤੀ ਤਾਂ ਕਿ ਲੋਕਾਂ ਦੇ ਸਭ ਦੁਖ ਦਰਿਦਰ ਇਸ ਮੰਤਰ ਨਾਲ ਨਾਸ ਹੋ ਜਾਣ । ਇਹੋ ਮੰਤਰ ਸੀ ਜਿਸ ਰਾਹੀਂ ਬਾਬਾ ਨਾਨਕ ਨੇ ਕਲਜੁਗ ਦਾ ਉਧਾਰ ਕੀਤਾ 'ਕਲਿਜੁਗ ਬਾਬੇ ਤਾਰਿਆ ਸਤਿਨਾਮ ਪੜ ਮੰਤ੍ਰ ਸੁਣਾਯਾ' ।

ਸੋ ਇਸ ਲਿਖਤ ਦਾ ਤਤ ਸਾਰ ਇਹੋ ਹੈ ਕਿ ਜਦੋਂ ਮਨਖਾਂ ਦੀ ਮਤ ਭ੍ਰਿਸ਼ਟੀ ਜਾਏ ਅਤੇ ਉਨ੍ਹਾਂ ਦੇ ਅੰਦਰੋਂ ਹੱਕ ਨਾਹੱਕ ਜਾਂ ਸਤਿ ਅੱਸਤਿ ਦੀ ਪਛਾਣ ਕਰਨ ਵਾਲੀ ਸੂਝ ਜਾਂਦੀ ਰਹੇ ਤਾਂ ਸਮਝੋ, ਸੰਸਾਰ ਵਿਚ ਕਲਜੁਗ ਵਰਤ ਗਿਆ

ਹੈ ਅਤੇ ਸਭ ਥਾਈਂ ਦੁਖਾਦਰਿਦਰ ਅਸ਼ਾਂਤੀ ਤੇ ਚਿੰਤਾ ਫਿਕਰ ਵਾਲੀ ਹਾਲਤ ਬਣ ਗਈ ਹੈ । ਜੈਸਾ ਵਰਤਾਰਾ ਕਿ ਅਜ ਦੇ ਸਮੇਂ ਅੰਦਰ ਵਰਤ ਰਿਹਾ ਹੈ । ਅਜੇਹੀ ਦਸ਼ਾ ਨਿਰੇ ਵਿਖਾਵੇ ਦੇ ਪਜਾ ਪਾਠਾਂ, ਰਹੁ ਰੀਤਾਂ ਤੇ ਸਰੀਰਕ ਭੇਖਾਂ ਦੁਆਰਾ ਨਹੀਂ ਬਦਲ ਸਕਿਆ ਕਰਦੀ । ਸਗੋਂ ਇਸ ਦਾ ਸਹੀ ਇਲਾਜ ਬਿਬੇਕ ਬੁਧ ਦੁਆਰਾ ਮਹਾਂ ਪੁਰਖਾਂ ਦੇ ਕਥਨਾ ਤਥਾ ਗੁਰੂ ਬਾਣੀ ਅੰਦਰ ਅੰਕਤ ਵਿਚਾਰਾ ਨੂੰ ਅਪਨਾਇਆਂ ਹੀ ਹੋ ਸਕਦਾ ਹੈ । ਅਜੇਹੇ ਵਿਚਾਰ ਸਚ ਝੂਠ ਦੀ ਪਛਾਣ ਕਰਵਾਂ ਦੇਂਦੇ ਹਨ । ਇਸ ਪਛਾਣ ਤੋਂ ਹੀ ਮਨੁਖ ਨੂੰ ਸਹੀ ਸੇਧ ਮਿਲ ਜਾਂਦੀ ਹੈ ਅਤੇ ਫਿਰ ਓਹ ਆਪਣਾ ਜੀਵਨ ਸਚ, ਵਾਲਾ ਬਣ ਲੈਂਦਾ ਜਾਂ ਸਚਿਆਰ ਬਣਾ ਸਕਦਾ ਹੈ । ਸਚ ਵਾਲਾ ਬਣ ਜਾਣਾ ਹੀ ਮਨੁਖ ਦੇ ਜੀਵਨ ਦਾ ਇਕੋ ਇਕ ਉਦੇਸ਼ ਹੈ, ਸਤਿਗੁਰੂ ਨਾਨਕ ਦੇਵ ਜੀ ਨੇ ਸਚ ਵਾਲਾ ਬਣ ਜਾਣ ਦਾ ਜੋ ਸੁਖੱਲਾ ਸਾਧਨ ਸਾਨੂੰ ਸਮਝਾਇਆ ਹੈ ਓਹ 'ਸਤਿਨਾਮ' ਦੇ ਅਧਿਆਤਮਕ (spiritual) ਅਤੇ ਸਦਾਚਾਰਕ (ethical) ਸਰੂਪ ਨੂੰ ਦ੍ਰਿੜ ਕਰਕੇ ਮੰਤਰ ਦੇ ਰੂਪ ਵਿਚ ਬਹਿੰਦਿਆਂ ਉਠਦਿਆਂ ਤੁਰਦਿਆਂ ਫਿਰਦਿਆ ਸਉਂਦਿਆਂ ਅਤੇ ਹੋਰ ਵਿਹਾਰ ਕਰਦਿਆਂ ਇਸ ਨੂੰ ਅਪਨੀ ਰਸਨਾ, ਆਪਨੇ ਕੰਨਾਂ ਅਖਾਂ ਅਤੇ ਅਪਨੇ ਹਿਰਦੇ ਉਪਰ ਬਿਠਾ ਲੈਣਾ ਹੈ । 'ਸਤਿਨਾਮ' ਦਾ ਅਜੇਹਾ ਅਭਿਆਸ ਸਤਿ ਨੂੰ ਸਾਡੇ ਜੀਵਨ ਦਾ ਭਾਗ ਬਣਾ ਦੇਵੇਗਾ ।

ਸਤਿ ਨਿਰਤਿ (ਨਿਰਨਾ) ਬੂਝੈ ਜੇ ਕੋਇ
ਨਾਮੁ ਜਪਤ ਤਾ ਕੀ ਗਤਿ ਹੋਈ

ਸਾਡਾ ਸਤਿਗੁਰੂ ਨਾਨਕ ਦੇ ਪ੍ਰਕਾਸ਼ ਉਤਸਵ ਮਨਾਉਣ ਦਾ ਸੁਭਾਗ ਤਾਂ ਹੀ ਸਫਲ ਸਮਝਿਆ ਜਾਵੇਗਾ ਜੇ ਕਰ ਅਸੀਂ ਆਪ ਦੇ ਦ੍ਰਿੜਾਏ 'ਸਚ' ਨੂੰ ਕਿਣਕਾ ਮਾਤਰ ਭੀ ਆਪਨੇ ਅੰਦਰ ਲੈ ਲਿਆ ਹੈ । ਗੁਰਪੁਰਬ ਦੀ ਹਰ ਮਨੌਤ ਤਦੇ ਭਲੀ ਹੈ ਜੇ ਕਰ ਸਾਨੂੰ ਇਹ ਇਕ ਕਦਮ ਅਗੇਰੇ ਲੈ ਜਾਂਦੀ ਹੈ' ਨਹੀਂ ਤਾਂ ਇਹ ਜਗ ਵਿਖਾਵਾ ਹੀ ਹੈ ।

